# ਵਰਿਆਮ

ਨਵੰਬਰ ੧੯੯੬

## ਗੁਰੂ ਨਾਨਕ ਨੂੰ

ਸੰਨ ੧੯੪੭ ਦੇ ਘਲੂਘਾਰੇ ਤੇ ਲਿਖੀ ਪ੍ਰੋ: ਮੋਹਨ ਸਿੰਘ ਜੀ
ਦੀ ਕਵਿਤਾ ਅੱਜ ਵੀ ਸਾਰਥਕ ਹੈ—ਸੰ:

ਆ ਬਾਬਾ ਤੇਰਾ ਵਤਨ ਹੈ ਵੀਰਾਨ ਹੋ ਗਿਆ
ਰੱਬ ਦੇ ਘਰਾਂ ਦਾ ਰਾਖਾ ਮੁੜ ਸ਼ੈਤਾਨ ਹੋ ਗਿਆ ।

ਕਲਯੁਗ ਹੈ ਰੱਥ ਅਗਨ ਦਾ ਤੂੰ ਆਪ ਆਖਿਆ
ਮੁੜ ਕੂੜ ਓਸ ਰੱਥ ਦਾ ਰਥਵਾਨ ਹੋ ਗਿਆ ।

ਜੋ ਖ਼ਾਬ ਸੀ ਤੂੰ ਦੇਖਿਆ ਵਣ ਥੱਲੇ ਸੁੱਤਿਆਂ
ਸੋਹਣਾ ਉਹ ਤੇਰਾ ਖ਼ਾਬ ਪਰੇਸ਼ਾਨ ਹੋ ਗਿਆ ।

ਉਹ ਮੱਚੇ ਤੇਰੇ ਦੇਸ਼ ਦੀ ਹਿੱਕ ਤੇ ਉਲੰਬੜੇ,
ਪੰਜ ਪਾਣੀਆਂ ਦਾ ਪਾਣੀ ਵੀ ਹੈਰਾਨ ਹੋ ਗਿਆ ।

ਉਹ ਝੁਲੀਆਂ ਤੇਰੇ ਦੇਸ਼ ਤੇ ਮਾਰੂ ਹਨੇਰੀਆਂ,
ਉਡ ਕੇ ਅਸਾਡਾ ਆਹਲਣਾ ਕੱਖ ਕਾਣ ਹੋ ਗਿਆ ।

ਜੁੱਗਾਂ ਦੀ ਸਾਂਝੀ ਸੱਭਿਤਾ ਪੈਰੀਂ ਲਿਤੜ ਗਈ,
ਸਦੀਆਂ ਦੇ ਸਾਂਝੇ ਖ਼ੂਨ ਦਾ ਵੀ ਨ੍ਹਾਣ ਹੋ ਗਿਆ ।

ਵੰਡ ਬੈਠੇ ਤੇਰੇ ਪੁੱਤ ਨੇ ਸਾਂਝੇ ਸਵਰਗ ਨੂੰ
ਵੰਡਿਆ ਸਵਰਗ ਨਰਕ ਦਾਂਸਮਿਆਨ ਹੋ ਗਿਆ ।

ਓਧਰ ਧਰਮ-ਗ੍ਰੰਥਾਂ ਤੇ ਮੰਦਰਾਂ ਦਾ ਜੱਸ ਗਿਆ,
ਏਧਰ ਮਸੀਤੋਂ ਬਾਹਰ ਹੈ ਕੁਰਆਨ ਹੋ ਗਿਆ ।

ਹਿੰਦਵਾਣੀਆਂ, ਤੁਰਕਾਣੀਆਂ ਦੋਹਾਂ ਦੀ ਪਤ ਗਈ,
ਬੁਰਕੇ ਸੰਧੂਰ ਦੋਹਾਂ ਦਾ ਅਪਮਾਨ ਹੋ ਗਿਆ ।

ਇਕ ਪਾਸੇ ਪਾਕ, ਪਾਕੀ, ਪਾਕਿਸਤਾਨ ਹੋ ਗਿਆ,
ਇਕ ਪਾਸੇ ਹਿੰਦੂ ਹਿੰਦੀ, ਹਿੰਦੁਸਤਾਨ ਹੋ ਗਿਆ ।

ਇੱਕ ਸੱਜੀ ਤੇਰੀ ਅੱਖ ਸੀ, ਇਕ ਖੱਬੀ ਤੇਰੀ ਅੱਖ,
ਦੋਹਾਂ ਅੱਖਾਂ ਦਾ ਹਾਲ ਤੇ ਨੁਕਸਾਨ ਹੋ ਗਿਆ ।

ਕੁਝ ਐਸਾ ਕੁਫ਼ਰ ਤੋਲਿਆ ਈਮਾਨ ਵਾਲਿਆਂ,
ਕਿ ਕੁਫ਼ਰ ਤੋਂ ਵੀ ਹੌਲਾ ਹੈ ਈਮਾਨ ਹੋ ਗਿਆ ।

ਮੁੜ ਮੈਦੇ ਬਾਸਮਤੀਆਂ ਦਾ ਆਦਰ ਹੈ ਵਧਿਆ,
ਮੁੜ ਕੋਧਰੇ ਦੀ ਰੋਟੀ ਦਾ ਅਪਮਾਨ ਹੋ ਗਿਆ ।

ਮੁੜ ਭਾਗੋਆਂ ਦੀ ਚਾਦਰੀਂ ਛਿੱਟੇ ਨੇ ਖ਼ੂਨ ਦੇ,
ਮੁੜ ਲਾਲੋਆਂ ਦੇ ਖ਼ੂਨ ਦਾ ਨੁਚੜਾਨ ਹੋ ਗਿਆ ।

ਫਿਰ ਉੱਚਿਆਂ ਦੇ ਮਹਿਲਾਂ ਤੇ ਸੋਨਾ ਮੜ੍ਹੀ ਰਿਹਾ.
ਫਿਰ ਨੀਵਿਆਂ ਦੀ ਕੁੱਲੀ ਦਾ ਵੀ ਵਾਹਣ ਹੋ ਗਿਆ

'ਓਸ ਸੂਰ ਓਸ ਗਾਉ" ਦਾ ਹਕ ਨਾਹਰਾ ਲਾਇਆ ਤੂੰ
ਇਹ ਹੱਕ ਪਰ ਨਿਹੱਕ ਤੋਂ ਕੁਰਬਾਨ ਹੋ ਗਿਆ ।

ਮੁੜ ਗਾਉਣੇ ਪਏ ਨੇ ਮੈਨੂੰ ਸੋਹਲੇ ਖ਼ੂਨ ਦੇ
ਪਾ ਪਾ ਕੇ ਕੰਗੂ ਰੱਤ ਦਾ ਰਤਲਾਣ ਹੋ ਗਿਆ ।

ਤੂੰ ਰੱਬ ਨੂੰ ਵੰਗਾਰਿਆ, ਤੈਨੂੰ ਵੰਗਾਰਾਂ ਮੈਂ
'ਆਇਆ ਨ ਤੈਂ ਕੀ ਦਰਦ ਏਨਾ ਘਾਣ ਹੋ ਗਿਆ ।

ਵਰਿਆਮ ਨਵੰਬਰ--੧੯੮੬

ਜਿਲਦ ੧੨ ਅੰਕ : ੧

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP

**ਵਰਿਆਮ ਦੇ ਦਰ**

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| **ਵਿਦੇਸ਼ ਸਾਲਾਨਾ** | | |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

## ਧਰਮ

ਨਾਨਕ ਹਰਿ ਕੀਰਤਨ ਕਰ, ਅਟਲ ਏਹੁ ਧਰਮ

ਗਉੜੀ ਥਿਤੀ ਮ: ੫

— — —

ਕੂੜਹੁ ਕਰੇ ਵਿਣਾਸ, ਧਰਮੇ ਤਗੀਐ

ਗੁਜਰੀ ਮ: ੫ ਵਾਰ ੨

— — —

ਸੰਤ ਕਾ ਮਾਰਗ ਧਰਮ ਕੀ ਪਉੜੀ
ਕੋ ਵਡਭਾਗੀ ਪਾਏ
ਕੋਟਿ ਜਨਮ ਕੇ ਕਿਲ ਵਿਖ ਨਾਸੇ
ਹਰਿ ਚਰਣੀ ਚਿਤ ਲਾਏ

ਸੋਰਠ ਮ: ੫

ਏਕੋ ਧਰਮ ਦ੍ਰਿੜੈ ਸਚ ਕੋਈ
ਗੁਰਮਤਿ ਪੂਰਾ ਜੁਗ ਜੁਗ ਸੋਈ

ਬਸੰਤ ਅਸਟਪਦੀ ਮ: ੧

— — —

ਨਹਿ ਬਿਲੰਬ ਧਰਮੰ ਬਿਲੰਬ ਪਾਪੰ
ਦ੍ਰਿੜੰਤ ਨਾਮੰ ਤਜੰਤ ਲੋਭੰ,
ਸਰਨ ਸੰਤੰ ਕਿਲਵਿਖ ਨਾਸੰ
ਪ੍ਰਾਪਤੰ ਧਰਮ ਲਖਯਣ
ਨਾਨਕ ਜਿਹ ਸੁਪ੍ਰਸੰਨ ਮਾਧਵਹ

ਸਲੋਕ ਸਹਿਸਕ੍ਰਿਤੀ ਮ: ੫

— — —

ਕਬੀਰ ਜਹਾ ਗਿਆਨ ਤਹ ਧਰਮੁ ਹੈ
ਜਹਾ ਝੂਠੁ ਤਹ ਪਾਪੁ
ਜਹਾ ਲੋਭੁ ਤਹਾ ਕਾਲੁ ਹੈ
ਜਹਾ ਖਿਮਾ ਤਹ ਆਪਿ

— — —

ਕਰਮ ਕਰਤ ਹੋਵੈ ਨਿਹਕਰਮ
ਤਿਸ ਵੈਸਨੋ ਕਾ ਨਿਰਮਲ ਧਰਮ

ਸੁਖਮਣੀ ਮ: ੫

ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ
ਕਲਿ ਮਹਿ ਕੀਰਤਿ ਹਰਿ ਨਾਮਾ
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ
ਸੋਧਿ ਦੇਖਹੁ ਬੇਦ ਪੁਰਾਣਾ॥

ਬਿਲਾਵਲ ਮ: ੩

# ਵਰਿਆਮ ਨੂੰ ਸਹਿਯੋਗ

**ਜਥੇਦਾਰ ਸੇਵਾ ਸਿਘ ਮਲੇ ਵਾਲੇ ਦਿਲੀ :** ਵਰਿਆਮ ਦੇ ਇਕ ਪਰਮ ਸਨੇਹੀ ਜਥੇਦਾਰ ਸੇਵਾ ਸਿੰਘ ਜੀ ਮਲੇ ਵਾਲੇ ਹਨ ਜੋ ੪/੯੯ ਰਮੇਸ਼ ਨਗਰ ਨਵੀਂ ਦਿਲੀ ਵਿਚ ਨਿਵਾਸ ਰਖਦੇ ਹਨ। ਵਰਿਆਮ ਨੂੰ ਚੜਦੀਆਂ ਕਲਾਂ ਵਿਚ ਰਖਣ ਵਾਸਤੇ ਉਹ ਆਪਣੇ ਤੌਰ ਤੇ ਹੀ ਵਿਸ਼ੇਸ਼ ਉਪਰਾਲੇ ਕਰਦੇ ਰਹਿੰਦੇ ਹਨ। ਤਾਜ਼ਾ ਉਦਮ ਵਿਚ ਉਹਨਾਂ ਨੇ ਵਿਸ਼ਵਕਰਮਾਂ ਦਿਵਸ ਅਤੇ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਸਮੇਂ ਉਹਨਾਂ ਨੂੰ ਦੀਵਾਨਾਂ ਵਿਚ ਅਰਦਾਸ ਹੋਈ ਮਾਇਆ ਵਿਚੋਂ ੧੬੦-੦੦ ਰੁਪੈ ਅਤੇ ੫੦-੦੦ ਰੁਪਏ ਵਰਿਆਮ ਵਾਸਤੇ ਭੇਜੇ ਹਨ। ਜਥੇਦਾਰ ਜੀ ਦੇ ਇਸ ਉਦਮ ਦੀ ਜਿਨੀ ਦਾਦ ਦਿਤੀ ਜਾਵੇ ਥੋਹੜੀ ਹੈ। ਅਜੇਹੇ ਸਹਿਯੋਗੀਆਂ ਦੀਆਂ ਭਾਵਨਾਵਾਂ ਅਤੇ ਉਦਮ ਸਦਕਾ ਅਸੀਂ ਵਰਿਆਮ ਨੂੰ ਹੋਰ ਵੀ ਸਫਲ ਬਨਾਉਣ ਵਲ ਪ੍ਰੇਰਤ ਹੁੰਦੇ ਹਾਂ।

**ਸ: ਬਖਸ਼ੀਸ਼ ਸਿੰਘ ਜੰਤਾ ਕਲੋਨੀ ਦਿਲੀ :** ਬੀਬੀ ਸ਼ਰਨਜੀਤ ਕੌਰ ਸਪੁਤਰੀ ਸ: ਬਖਸ਼ੀਸ਼ ਸਿੰਘ ਏ-੨੭ ਜਨਤਾ ਕਾਲੋਨੀ ਨਵੀ ਦਿਲੀ ਦਾ ਆਨੰਦ ਕਾਰਜ ਸ੍ਰੀ ਭੁਪਿੰਦਰ ਸਿੰਘ ਸਪੁਤਰ ਸ: ਬਲਵੰਤ ਸਿੰਘ ਜੀ ਨਾਲ ਹੋਇਆ। ਇਸ ਖੁਸ਼ੀ ਵਿਚ ਸ: ਬਖਸ਼ੀਸ਼ ਸਿੰਘ ਜੀ ਨੇ ਵਰਿਆਮ ਵਾਸਤੇ ੧੧/- ਰੁਪਏ ਭੇਜੇ ਹਨ।

**ਸ: ਬਲਕਾਰ ਸਿੰਘ ਮਾਨ ਸਰੋਵਰ ਗਾਰਡਨ ਨਵੀ ਦਿਲੀ** ਵਾਲਿਆਂ ਆਪਣੀ ਸਪੁਤਰੀ ਬੀਬੀ ਸ਼ਰਨਜੀਤ ਕੌਰ ਦੇ ਸ਼ੁਭ ਅਨੰਦ ਕਾਰਜ ਦੀ ਖੁਸ਼ੀ ਵਿਚ ਵੀਹ ਰੁਪਏ ਵਰਿਆਮ ਵਾਸਤੇ ਭੇਜੇ ਹਨ।

**ਸ: ਅਮਰ ਸਿੰਘ ਢੋਡਾ :** ਨਾਮਧਾਰੀ ਕਲੋਨੀ ਰਮੇਸ਼ ਨਗਰ ਨਵੀਂ ਦਿਲੀ ਦੇ ਪ੍ਰਸਿਧ ਨਾਮਧਾਰੀ ਸ: ਅਮਰ ਸਿੰਘ ਢੋਡਾ ਜੀ ਦੇ ਸਪੁਤਰ ਸ: ਲਖਵਿੰਦਰ ਸਿੰਘ ਦਾ ਸ਼ੁਭ ਅਨੰਦ ਕਾਰਜ ਸੰਤ ਬਲਬੀਰ ਸਿੰਘ ਮੌਜੀ ਬਸਤੀ ਭੂਰੇ ਖਾਂ ਜਲੰਧਰ ਦੀ ਸਪੁਤਰੀ ਬੀਬੀ ਹਰਵਿੰਦਰ ਕੌਰ ਨਾਲ ੨੭ ਨਵੰਬਰ ੧੯੮੬ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਇਸ ਖੁਸ਼ੀ ਵਿਚ ਸ: ਅਮਰ ਸਿੰਘ ਢੋਡਾ ਪਰਿਵਾਰ ਵਲੋਂ ੫੧/ ਰੁਪੈ ਵਰਿਆਮ ਨੂੰ ਭੇਟਾ ਕੀਤੇ ਗਏ।

**ਸ: ਰਘਬੀਰ ਸਿੰਘ ਦਿਲੀ :** ਹਰੀ ਨਗਰ ਦਿਲੀ ਵਾਲੇ ਸ: ਰਘਬੀਰ ਸਿੰਘ ਜੀ ਸਪੁਤਰ ਸ: ਗੱਜਨ ਸਿੰਘ ਜੀ ਨੇ ਆਪਣੇ ਘਰ ਅਖੰਡ ਪਾਠ ਕਰਵਾਇਆ। ਇਸ ਅਵਸਰ ਤੇ ਕੱਢੀ ਮਾਇਆ ਵਿਚੋਂ ਵਰਿਆਮ ਨੂੰ ੨੫/-ਰੁਪੈ ਭੇਜੇ ਹਨ ਬਦਸਤ ਸੰਤ ਸਤਿਨਾਮ ਸਿੰਘ ਜੀ।

**ਸ: ਜਗੀਰ ਸਿੰਘ ਜਲੰਧਰ :** ਸੰਤ ਤੇਜਾ ਸਿੰਘ ਬਸਤੀ ਭੂਰੇ ਖਾਂ ਦੇ ਸਪੁਤਰ ਸ: ਜਾਗੀਰ ਦੀ ਨਵੀਂ ਬਣੀ ਕੋਠੀ ਵਿਚ ਸੰਤ ਬਲਬੀਰ ਸਿੰਘ ਜੀ ਦੁਆਰ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ ਅਤੇ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਵਬਿਆਮ ਨੂੰ ੨੧/- ਰੁਪੈ ਦਾ ਸਹਿਯੋਗ ਦਿਤਾ ਗਿਆ।

**ਸ: ਹਜ਼ੂਰਾ ਸਿੰਘ ਜਲੰਧਰ :** ਜੋੜਾ ਪੁਲ ਜਲੰਧਰ ਵਿਖੇ ਸ: ਹਜ਼ੂਰਾ ਸਿੰਘ ਜੀ ਦੇ ਘਰ ਵਰਨੀ ਹੋਈ। ਵਰਿਆਮ ਵਾਸਤੇ ੨੧/- ਰੁਪੈ ਸਹਿਯੋਗ ਭੇਜਿਆ ਗਿਆ।

**ਸੰਗਤ ਬਸਤੀ ਭੂਰੇ ਖਾਂ ਜਲੰਧਰ :** ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਕਾਸ਼ ਉਤਸਵ ਨਾਮਧਾਰੀ ਧਰਮਸਾਲਾ ਬਸਤੀ ਭੂਰੇ ਖਾਂ ਜਲੰਧਰ ਵਿਚ ਸ਼ਰਧਾ ਪੂਰਬਕ ਮਨਾਇਆ ਗਿਆ। ਅਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾਂ ਕੀਰਤਨ ਸੰਤ ਬਲਬੀਰ ਸਿੰਘ ਜੀ ਨੇ ਜੱਥੇ ਸਹਿਤ ਕੀਤਾ। ਸਾਰਾ ਦਿਨ ਤੇ ਰਾਤ ਦੀਵਾਨ ਸਜੇ ਜਿਸ ਵਿਚ ਸੰਤ ਨਥਾ ਸਿੰਘ ਸੰਤ ਹਜ਼ਾਰਾ ਸਿੰਘ ਸੰਤ ਅਵਤਾਰ ਸਿੰਘ ਅਤੇ ਸੰਤ ਜਾਗੀਰ ਸਿੰਘ ਜੀ ਨੇ ਦੀਵਾਨ ਲਾਏ ਨੌਜਵਾਨ ਬਚਿਆਂ ਅਤੇ ਬਚੀਆਂ ਨੇ ਕੀਰਤਨ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਵਰਿਆਮ ਵਾਂਸਤੇ ੫੧/- ਰੁਪਏ ਸਹਿਯੋਗ ਦਿਤਾ ਗਿਆ।

**ਸੰਤ ਸਤਿਨਾਮ ਸਿੰਘ ਜੀ ਦਿਲੀ :** ਸੰਤ ਸਤਿਨਾਮ ਸਿੰਘ ਜੀ ਪੁਰਾਣੇ ਪਾਠ ਪਰਬੰਧਕ ਨਾਮਧਾਰੀ ਪੁਸ਼ਤਕਾਂ ਦੇ ਸਟਾਕ ਦੇ ਇੰਚਾਰਜ, ਨਾਮਧਾਰੀ ਧਰਮਸਾਲਾ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਨਵੀਂ ਦਿਲੀ- ੧੫ ਵਿਖੇ ਨਾਮਧਾਰੀ ਸਹਿਤ ਦੀਆਂ ਪੁਸਤਕਾਂ ਅਤੇ ਹੋਰ ਸਾਮਗਰੀ ਦਾ ਪਰਬੰਧ ਕਰਦੇ ਹਨ। ਜਿਥੇ ਇਹਨਾਂ ਪਾਸੋਂ ਲੋੜੀਦੀਆਂ ਓਪਲਭਦ ਪੁਸਤਕਾਂ ਮਿਲ ਸਕਦੀਆਂ ਹਨ ਉਥੇ ਵਰਿਆਮ ਦੇ ਚੰਦੇ ਅਤੇ ਹੋਰ ਸਹਾਇਤਾ ਵੀ ਜਮਾ ਕਰਵਾਈ ਜਾ ਸਕਦੀ ਹੈ ਅਤੇ ਬਾਕਾਇਦਾ ਰਸੀਦ ਦਿਤੀ ਜਾਂਦੀ ਹੈ। ਦਿਲੀ ਨਿਵਾਸੀ ਅਤੇ ਹੋਰ ਸਜਨ ਸੰਤ ਸਤਿਨਾਮ ਸਿੰਘ ਜੀ ਕੋਲ ਆਪ ਪਹੁੰਚ ਕਰਕੇ ਚੰਦੇ ਜਮਾਂ ਕਰਾਉਣ ਦੀ ਖੇਚਲ ਕਰਨ। ਸੰਤ ਜੀ ਵਰਿਆਮ ਨੂੰ ਬਹੁਤ ਯੋਗਦਾਨ ਦੇ ਰਹੇ ਹਨ। ਸਤਿਜੁਗ ਅਤੇ ਹੋਰ ਪਰਚਿਆਂ ਦੀ ਰਕਮ ਵੀ ਇਹਨਾਂ ਪਾਸ ਜਮਾਂ ਕਰਾਈ ਜਾ ਸਕਦੀ ਹੈ।

ਸੰਪਾਦਕੀ

# ਨਿਰਦੋਸ਼ਾਂ ਦੇ ਕਤਲ

ਇਸ ਨਵੰਬਰ ਦਾ ਅਖੀਰਲਾ ਦਿਨ ਅਤੇ ਅਖੀਰਲਾ ਐਤਵਾਰ ਸਾਰੇ ਦੇਸ਼ ਨੂੰ ਹਿਲਾ ਕੇ ਰਖ ਗਿਆ ਹੈ। ਤਿਲਕ ਜੰਞੂ ਦੀ ਰਾਖੀ ਵਾਸਤੇ ਸ਼ਹੀਦ ਹੋਣ ਵਾਲੇ ਗੁਰੂ, ਤੇਗ ਬਹਾਦਰ ਜੀ ਦੀ ਸ਼ਹਾਦਤ ਵਾਲੇ ਦਿਨ ਤੋਂ ਕੇਵਲ ਪੰਜ ਦਿਨ ਪਹਿਲਾਂ ੨੪ ਬੇਦੋਸੇ ਮੁਸਾਫਰਾਂ ਨੂੰ ਇਕ ਬੱਸ ਵਿਚ ਗੋਲੀਆਂ ਮਾਰ ਕੇ ਕੇਵਲ ਇਸ ਵਾਸਤੇ ਮਾਰ ਦਿਤਾ ਗਿਆ ਕਿਉਂਕਿ ਉਹ ਸ਼ਕਲ ਸੂਰਤ ਵਲੋਂ ਤਿਲਕ ਜੰਞੂ ਦੇ ਪੈਰੋਕਾਰ ਦਿਸਦੇ ਸਨ। ਅਤੇ ਇਹ ਕਾਰਾ ਕਰਨ ਵਾਲੇ ਆਪ ਗੁਰੂ ਤੇਗ ਬਹਾਦਰ ਦੇ ਵਿਰਸੇ ਦੇ ਹੱਕਦਾਰ ਹੋਣ ਦਾ ਦਾਅਵਾ ਕਰ ਰਹੇ ਹਨ। ਕਾਰਾ ਕਰਨ ਵਾਲਿਆਂ ਦਾ ਤਰਕ ਵੇਖੋ ਕਿ ਉਹਨਾਂ ਆਪਣੇ ਸਾਥੀਆਂ ਦੀ ਮੌਤ ਦਾ ਬਦਲਾ ਲਿਆ ਹੈ। ਬਲੇ ਬਲੇ ਬਹਾਦਰੀ ਦੇ। ਸਾਥੀ ਤੁਹਾਡੇ ਮਰੇ ਪੁਲਿਸ ਕੋਲੋਂ ਜਾਂ ਕਿਸੇ ਹੋਰ ਹਥਿਆਰਬੰਦ ਕੋਲੋਂ। ਬਦਲਾ ਲਿਆ ਤੁਸੀਂ ਨਿਰਦੋਸ਼ ਨਿਹਥੀਆਂ ਅਤੇ ਨਿਰਪੱਖ ਬੱਸ ਦੀਆਂ ਸਵਾਰੀਆਂ ਕੋਲੋਂ। ਇਸ ਤੋਂ ਵਧ ਕਾਇਰਤਾ ਭਰਪੂਰ, ਘਿਨਾਉਣਾ ਕਾਰਾ ਕੀ ਹੋਰ ਹੋ ਸਕਦਾ ਹੈ। ਇਹਨਾਂ ਦਾ ਸਰੂਪ ਉਸ ਗੁਰੂ ਗੋਬਿੰਦ ਸਿੰਘ ਵਾਲਾ ਹੈ ਜਿਸਨੇ ਸਾਰੀ ਮਾਨਸ ਦੀ ਜਾਤ ਨੂੰ ਇਕ ਕਿਹਾ ਹੈ। ਖੰਡੇ ਦਾ ਪਾਹੁਲ ਅਤੇ ਪੰਜ ਕਕਾਰ ਤਾਂ ਉਸ ਸਪਿਰਟ ਨੂੰ ਪ੍ਰਗਟਾਉਂਦੇ ਹਨ ਕਿ

ਜਬ ਆਵ ਕੀ ਅਉਧ ਨਿਧਾਨ ਬਣੈ
ਅਤ ਹੀ ਰਨ ਮੈ ਤਬ ਜੂਝ ਮਰੋਂ

ਪਰ ਕਰਮ ਇਹ ਹੈ ਕਿ ਰਨ ਵਿਚ ਜੂਝ ਮਰਨ ਦੀ ਥਾਂ ਨਿਹੱਥੇ ਮਾਸੂਮ ਲੋਕਾਂ ਨੂੰ ਮਾਰ ਕੇ ਦੌੜ ਜਾਵੋ।

ਇਸ ਘਿਨਾਉਣੇ ਕਾਰੇ ਅਤੇ ਅਜਿਹੇ ਹੋਰ ਬੇਦੋਸਿਆਂ ਦੇ ਕਤਲਾਂ ਨੇ ਮਹਾਨ ਗੁਰੂਆਂ ਦੇ ਨਾਮ ਲੇਵਾ ਪੈਰੋਕਾਰਾਂ ਦਾ ਸਿਰ ਅਗੇ ਹੀ ਬਹੁਤ ਝੁਕਾ ਦਿਤਾ ਹੋਇਆ ਹੈ। ਸਿੱਖ ਅਰਦਾਸ ਧਰਮ ਲਈ ਮਰ ਮਿਟਨ ਵਾਲਿਆਂ, ਜ਼ਾਲਮਾਂ ਹਥੋਂ ਤਸੀਹੇ ਝਲਣ ਅਤੇ ਜ਼ੁਲਮ ਦਾ ਸ਼ਿਕਾਰ ਹੋਣ ਵਾਲਿਆਂ ਦੀ ਸੂਚੀ ਨਾਲ ਭਰੀ ਪਈ ਹੈ। ਕੀ ਮਾਸੂਮ, ਨਿਹੱਥਿਆਂ ਅਤੇ ਬੇ-ਆਸਰਿਆਂ ਤੇ ਜ਼ੁਲਮ ਕਰਨ ਵਾਲਿਆਂ ਉਹਨਾਂ ਦੇ ਖੂਨ ਨਾਲ ਹੱਥ ਰੰਗਣ ਵਾਲਿਆਂ ਨੂੰ ਸਿੱਖ ਕਿਹਾ ਜਾ ਸਕਦਾ ਹੈ? ਬੇਦੋਜਿਆਂ ਅਤੇ ਗਰੀਬਾਂ ਤੇ ਜ਼ੁਲਮ ਕਰਨ ਵਾਲਿਆਂ ਅਤੇ ਹਤਿਆ ਕਰਨ ਵਾਲਿਆਂ ਨੂੰ ਗੁਰੂ ਸਾਹਿਬਾਂ ਨੇ ਬਹੁਤ ਸਖਤ ਸ਼ਬਦਾਂ ਵਿਚ ਨਿੰਦਿਆ ਹੈ ਪਰ ਵਰਤਮਾਨ ਜ਼ੁਲਮ ਦੀ ਚੱਕੀ ਵਿਚ ਬੇਦੋਸਿਆਂ ਨੂੰ ਪੀੜ ਕੇ ਮੁਲਕ ਦੀ ਸਿਆਸਤ ਚਲਾਈ ਜਾ ਰਹੀ ਹੈ।

ਏਧਰ ਸਿੱਖ ਸਰੂਪ ਵਾਲੇ ਜ਼ਾਲਮ ਕੁਝ ਬੇਦੋਸੇ ਮੋਨਿਆਂ ਦਾ ਘਾਤ ਕਰਦੇ ਹਨ। ਪੰਜਾਬੋਂ ਬਾਹਰ ਸਿੱਖ ਸਰੂਪ ਵਾਲੇ ਬੇਦੋਸੇ,ਬੇਹਥਿਆਰੇ ਸਿੱਖ ਸਰੂਪੀਆਂ ਦਾ ਘਾਣ ਹੋ ਜਾਂਦਾ ਹੈ। ਏਧਰੋਂ ਇਹਨਾਂ ਨੇ ਬਦਲਾ ਲੈ ਲਿਆ ਹੁੰਦਾ ਹੈ ਉਧਰੋਂ ਉਹਨਾਂ ਨੇ ਬਦਲਾ ਲੈ ਲਿਆ। ਦੋਹਾਂ ਦੀਆਂ ਤੋਪਾਂ ਦੀਆਂ ਨਾਲੀਆਂ ਦਾ ਖਾਜਾ ਬੇਕਸੂਰ ਮਾਸੂਮ ਰੱਬ ਦੇ ਬੰਦੇ ਬਣਦੇ ਹਨ।

ਆਹ ਜੇ ਸਾਰੀ 'ਬਹਾਦਰੀ' ਸਾਰੇ ਸੰਘਰਸ਼ ਅਤੇ ਸਿਆਸਤ ਦੀ ਤਸਵੀਰ।

ਰੱਬ ਨਾ ਕਰਾਵੇ ਨਿਰਦੋਸ਼ ਲੋਕਾਂ ਨੂੰ ਮਾਰਨ ਦੇ ਪਾਗਲਪਣ ਦਾ ਕਿਡਾ ਵੱਡਾ ਪ੍ਰਤੀਕਰਮ ਹੋਵੇ ਅਤੇ ਏਸ ਜੁਆਬੀ ਪਾਗਲਪਣ ਦਾ ਕੀ ਰੂਪ ਹੋਵੇ ਇਸ ਗੱਲ ਤੋਂ ਹਰ ਸੋਚਵਾਨ ਦੁੱਖੀ ਹੈ।

ਹੁਣ ਉਸੇ ਦਿਨ ਦੀ ਇਕ ਹੋਰ ਘਟਨਾ ਨੂੰ ਵਿਚਾਰੀਏ। ਇਹ ਸੀ ਸ਼ਰੋਮਣੀ ਪਰਬੰਧਕ ਕਮੇਟੀ ਦੇ ਪ੍ਰਧਾਨ ਦੀ ਚੋਣ। ਇਸ ਚੋਣ ਵਿਚ ਸ: ਗੁਰਚਰਨ ਸਿੰਘ ਟੌਹੜਾ ਮੁੜ ਪ੍ਰਧਾਨ ਚੁਣੇ ਗਏ ਅਤੇ ਹਕੂਮਤੀ ਲੌਂਗੋਵਾਲ ਅਕਾਲੀ ਦਲ ਦੇ ਉਮੀਦਵਾਰ ਸ: ਕਾਬਲ ਸਿੰਘ ਹਾਰ ਗਏ। ਪਰ ਜਿਹੜੀ ਗੱਲ ਅਸੀਂ ਕਹਿਣਾ ਚਾਹੁੰਦੇ ਹਾਂ ਉਹ ਟੌਹੜਾ ਦੀ ਜਿੱਤ ਹਾਰ ਦੀ ਨਹੀਂ।

ਅੱਜ ਦੇਸ਼ ਦੀ ਜੋ ਇਹ ਨਿਘਰੀ ਹਾਲਤ ਹੋਈ ਹੈ ਉਸ ਵਿਚ ਸਭ ਤੋਂ ਵਡਾ ਹੱਥ ਭ੍ਰਸ਼ਟ ਰਾਜਨੀਤੀ ਦਾ ਹੈ। ਅੱਜ ਹਰ ਪਾਰਟੀ ਹਰ ਹਾਲਤ ਵਿਚ ਸੱਤਾ ਵਿਚ ਰਹਿਣਾ ਚਾਹੁੰਦੀ ਹੈ। ਇਸ ਵਾਸਤੇ ਭਾਵੇਂ ਕੁਝ ਵੀ ਕਰਨਾ ਪਵੇ। ਅਤੇ ਸਭ ਤੋਂ ਵਡੀ ਹਿਕਮਤ ਅਮਲੀ ਇਹ ਹੈ ਕਿ ਵੱਖ ਵੱਖ ਫ਼ਿਰਕਿਆਂ ਅਤੇ ਜਾਤਾਂ ਦੇ ਵੋਟਰ ਬੈਂਕ ਬਣਾ ਕੇ ਰਖੇ ਜਾਣ। ਜਦੋਂ ਤਕ ਇਹ ਫਿਰਕੂ ਵੋਟ ਬੈਂਕ ਪਾਰਟੀਆਂ ਦੀ ਕਾਮਯਾਬੀ ਵਿਚ ਤਲਿਸਮੀ ਸ਼ਕਤੀ ਰਖਦੇ ਹਨ। ਪਾਰਟੀਆਂ ਦੇ ਅਪਣੇ ਮੁਫਾਦ ਇਸ ਵਿਚ ਹੁੰਦੇ ਹਨ ਕਿ ਉਹ ਇਹਨਾਂ ਫਿਰਕੂ ਸ਼ਕਤੀਆਂ ਨੂੰ ਮਜ਼ਬੂਤ ਰਖਣ। ਇਥੋਂ ਹੀ ਫਿਰਕਾਪ੍ਰਸਤੀ ਅਤੇ ਜਵਾਬੀ ਫਿਰਕਾਪ੍ਰਸਤੀ ਉਭਰਦੀ ਰਹੀ ਹੈ। ਇਸ ਫਿਰਕਾਪ੍ਰਸਤੀ ਦੀ

ਲੜਾਈ ਵਿਚ ਨਾ ਲੋਕ ਬਚਦੇ ਹਨ ਨਾ ਧਰਮ ਅਤੇ ਨਾ ਦੇਸ਼। ਰਾਜਨੀਤੀ ਦਾ ਜੋ ਰੌਲ ਘਚੋਲਾ ਕੌਮੀ ਪੱਧਰ ਤੇ ਪਿਆ ਹੈ ਜੋ ਭ੍ਰਸ਼ਟਾਚਾਰ ਵਧਿਆ ਹੈ ਐਨ ਉਹੀ ਭ੍ਰਸ਼ਟਾਚਾਰ ਇਸ ਭ੍ਰਸ਼ਟਾਚਾਰ ਦਾ ਵਿਰੋਧ ਕਰਨ ਵਾਲਿਆਂ ਵਿਚ ਹੈ।

ਅਕਾਲੀ ਪਾਰਟੀ ਧਰਮ ਤੇ ਸਿਆਸਤ ਨੂੰ ਇਕ ਰਖਦੀ ਹੈ। ਇਸ ਤੋਂ ਉਮੀਦ ਕੀਤੀ ਜਾ ਸਕਦੀ ਸੀ ਕਿ ਇਹ ਸਿਆਸਤ ਵਿਚ ਧਾਰਮਕ ਪਵਿਤਰਤਾ ਅਤੇ ਸਚਿਆਈ ਲਿਆਵੇਗੀ। ਜਿਹੜੀ ਪਾਰਟੀ ਅਜੇਹਾ ਕਰ ਸਕੇ ਉਸਨੂੰ ਰਾਜ ਕਿਸੇ ਤੋਂ ਮੰਗਣਾ ਨਹੀਂ ਪੈਂਦਾ ਲੋਕ ਆਪ ਦਿੰਦੇ ਹਨ ਪਰ ਅਮਲ ਵਿਚ ਇਹ ਹੋਇਆ ਕਿ ਸਮੂਹ ਸਿੱਖਾਂ ਦੀ ਦਾਅਵੇਦਾਰ ਬਨਣ ਵਾਲੀ ਇਹ ਪਾਰਟੀ ਭ੍ਰਸ਼ਟਾਚਾਰ ਵਿਚ ਉਸ ਕੇਂਦਰੀ ਕਾਂਗਰਸੀ ਹਕੂਮਤ ਤੋਂ ਵੀ ਵਧ ਗਈ ਜਿਸਦਾ ਇਹ ਮੁਕਾਬਲਾ ਕਰਨਾ ਚਾਹੁੰਦੀ ਹੈ। ਜਦੋਂ ਹਰ ਸਾਲ ਸ਼ਰੋਮਣੀ ਕਮੇਟੀ ਦੇ ਪਰਧਾਨ ਦੀ ਚੋਣ ਹੁੰਦੀ ਹੈ ਤਾਂ ਸਾਰਾ ਸਾਲ ਹੀ ਇਸੇ ਕੰਮ ਤੇ ਲਗ ਜਾਂਦਾ ਹੈ ਕਿ ਕਿਵੇਂ ਮੈਂਬਰਾਂ ਨੂੰ ਖੁਸ਼ ਰਖਣਾ ਹੈ ਕਿਵੇਂ ਖਰੀਦਣਾ ਹੈ। ਜੋ ਕੰਮ ਖਾਲਸ ਸਿਆਸੀ ਪਾਰਟੀਆਂ ਕੇਂਦਰੀ ਤੇ ਸੂਬਾਈ ਪਧਰ ਤੇ ਕਰਦੀਆਂ ਹਨ ਉਹ ਕੰਮ ਖਾਲਸ ਧਾਰਮਕ ਸੰਸਥਾ ਦੇ ਪਰਧਾਨ ਦੀ ਚੋਣ ਤੇ ਹੁੰਦਾ ਹੈ। ਉਵੇਂ ਹੀ ਮੈਂਬਰ ਲੁਕਾਏ ਜਾਂਦੇ ਹਨ ਅਤੇ ਖਰੀਦੇ ਵੇਚੇ ਜਾਂਦੇ ਹਨ। ਸਿੱਖਾਂ ਅਤੇ ਵਿਸ਼ੇਸ਼ ਕਰਕੇ ਅਕਾਲੀਆਂ ਦੀ ਵੱਡੀ ਫੁੱਟ—ਵੱਡੇ ਸਿਆਸੀ ਅਤੇ ਧਾਰਮਕ ਭ੍ਰਸ਼ਟਾਚਾਰ ਦਾ ਇਥੋਂ ਮੁਢ ਬਝਦਾ ਹੈ। ਇਸ ਦੀ ਤਾਜ਼ਾ ਮਿਸਾਲ ਇਸ ਸਾਲ ਦੀ ਚੋਣ ਹੈ। ਬਾਬਾ ਅਕਾਲੀ ਦਲ—ਤਲਵੰਡੀ ਅਕਾਲੀ ਦਲ ਦਾ ਇਹ ਐਲਾਨੀਆ ਦੋਸ਼ ਸੀ ਕਿ ਸੰਨ ੧੯੮੪ ਦੇ ਨੀਲਾ ਤਾਰਾ ਅਪਰੇਸ਼ਨ ਦੇ ਵਡੇ ਖਲਨਾਇਕ ਸ: ਗੁਰਚਰਨ ਸਿੰਘ ਟੌਹੜਾ ਸਨ। ਇਸ ਦੇ ਮੁਕਾਬਲੇ ਵਿਚ ਹੁਣ ਵਾਲੇ ਲੌਂਗੋਵਾਲੀਏ ਅਤੇ ਬਾਦਲ ਕੇ ਅਕਾਲੀ ਸ: ਟੌਹੜਾ ਦੀ ਪਿੱਠ ਤੇ ਸਨ। ਇਕ ਸਮਾਂ ਇਹ ਵੀ ਆਇਆ ਸ: ਟੌਹੜਾ ਪ੍ਰਧਾਨ ਹੁੰਦਿਆਂ ਅੰਮ੍ਰਿਤਸਰ ਨਹੀਂ ਸਨ ਜਾ ਸਕਦੇ। ਪਰ ਇਸ ਚੋਣ ਵਿਚ ਕੀ ਹੋਇਆ ਹੈ? ਤਲਵੰਡੀ ਕੇ, ਬਾਬੇ ਕੇ ਇਹ ਅਜੇ ਵੀ ਮੰਨਦੇ ਹੋਏ ਕਿ ਸ: ਟੌਹੜਾ ਸੰਨ ੮੪ ਵਿਚ ਕਸੂਰਵਾਰ ਸਨ ਮੁੜ ਉਹਨਾਂ ਦੇ ਨਾਲ ਖਲੋਤੇ ਹਨ ਅਤੇ ਜਿਤਾਇਆ ਹੈ। ਜਿਤਾਉਣ ਤੋਂ ਬਾਦ ਵੀ ਉਹ ਮੰਨਦੇ ਹਨ ਕਿ ਟੌਹੜਾ ਜੀ ਕਸੂਰਵਾਰ ਸਨ। ਸਾਡਾ ਮੰਤਵ ਇਥੇ ਅਕਾਲੀ ਪਾਰਟੀ ਦੀ ਰਾਜਨੀਤੀ ਤੇ ਵਿਸਥਾਰਤ ਗੱਲ ਕਰਨਾ ਨਹੀਂ ਕੇਵਲ ਇਹ ਹੀ ਦਰਸਾਉਣਾ ਹੈ ਕਿ ਕੇਂਦਰ ਦੀ ਭ੍ਰਸ਼ਟ ਰਾਜਨੀਤੀ ਦਾ ਮੁਕਾਬਲਾ ਸਵਸ਼ਟ ਰਾਜਨੀਤੀ ਕਰੇ ਤਾਂ ਲੋਕਾਂ ਦਾ ਭਲਾ ਹੈ ਜੇ ਉਸ ਤੋਂ ਵੀ ਭ੍ਰਸ਼ਟ ਰਾਜਨੀਤੀ ਅਤੇ ਭ੍ਰਸ਼ਟ ਧਰਮ ਨੀਤੀ ਕਰੇ ਤਾਂ ਕਿਵੇਂ ਬਚਾਅ ਹੋਵੇ। ਧਰਮ ਨੇ ਤਾਂ ਬਚਾਉਣਾਂ ਹੋਇਆ ਜੇ ਉਸ ਨੂੰ ਖਤਮ ਕੀਤਾ ਹੋਇਆ ਹੈ ਤਾਂ ਕੀ ਬਣੂ। ਅੱਜ ਦੀ ਅਕਾਲੀ ਰਾਜਨੀਤੀ ਨੇ ਏਨੀਆਂ ਤਰੇੜਾਂ ਪਾ ਦਿਤੀਆਂ ਹਨ ਇਨ੍ਹਾਂ ਸਿੱਖਾਂ ਦਾ ਢਾਂਚਾ ਜਰਜਰਾ ਕਰ ਦਿਤਾ ਹੈ ਕਿ ਮਜ਼ਬੂਤ ਚਾਦਰ ਦੀ ਛਾਨਣੀ ਬਣਾ ਦਿਤੀ ਹੈ ਇਸ ਵਿਚ ਅਮਨ, ਸ਼ਾਂਤੀ, ਏਕਤਾ ਅਤੇ ਧਰਮ ਟਿਕ ਹੀ ਨਹੀਂ ਸਕੇਗਾ।

ਭ੍ਰਸ਼ਟ ਸਿਆਸਤ ਦੇ ਮੁਕਾਬਲਿਆਂ ਵਿਚੋਂ ਖੂਨੀ ਘਲੂਘਾਰੇ ਅਤੇ ਬੇਗੁਨਾਹ ਲੋਕਾਂ ਦੇ ਕਤਲ ਹੀ ਨਿਕਲਣੇ ਹਨ। ਇਸ ਦਾ ਵਕਤੀ ਹਲ ਕੁਝ ਦਿਸੇ ਭਾਵੇਂ ਨਾ ਪਰ ਖਲਕ ਦੀਆਂ ਆਹਾਂ ਰੱਬ ਨੂੰ ਜ਼ਰੂਰ ਪੁਜਦੀਆਂ ਹਨ। ਸਾਡੇ ਧਾਰਮਕ ਵਿਸ਼ਵਾਸ ਅਨੁਸਾਰ ਤਾਂ ਅਜੇਹੀ ਹਾਲਤ ਵਿਚ ਕੋਈ ਸ਼ਕਤੀ ਜ਼ਰੂਰ ਉਭਰਦੀ ਹੁੰਦੀ ਹੈ ਜੋ ਸਭ ਜ਼ੁਲਮ ਮੇਟ ਦਿੰਦੀ ਹੈ। ਵੇਖੋ ਇਸ ਸ਼ਕਤੀ ਦਾ ਕੀ ਰੂਪ ਹੁੰਦਾ ਹੈ।

—ਜਗਦੀਸ਼ ਸਿੰਘ

੧-੧੨-੮੬

---

## ਸ੍ਰੀ ਸੰਤ ਰਾਮ ਉਦਾਸੀ

ਪੰਜਾਬੀ ਦੇ ਪ੍ਰਸਿੱਧ ਕਵੀ ਸ੍ਰੀ ਸੰਤ ਰਾਮ ਉਦਾਸੀ ਪਿਛਲੇ ਦਿਨੀਂ ਸਾਨੂੰ ਸਦਾ ਲਈ ਵਿਛੋੜਾ ਦੇ ਗਏ ਹਨ। ਸੰਤ ਰਾਮ ਜੀ ਨਾਮਧਾਰੀ ਪਰਿਵਾਰ ਵਿਚੋਂ ਉਭਰ ਕੇ ਲੋਕਾਂ ਦੇ ਵਿਸ਼ਾਲ ਹਿਤਾਂ ਵਾਸਤੇ ਲਿਖਦੇ ਅਤੇ ਗਾਉਂਦੇ ਰਹੇ। ਅਸੀਂ ਉਹਨਾਂ ਦੇ ਨਿਧਨ ਤੇ ਪੰਜਾਬੀ ਸਾਹਿਤ ਜਗਤ ਦੇ ਗ਼ਮ ਵਿਚ ਸ਼ਰੀਕ ਹਾਂ ਅਤੇ ਉਹਨਾਂ ਦੇ ਵੀਰ ਸ: ਗੁਰਦੇਵ ਸਿੰਘ ਕੋਇਲ, ਪ੍ਰਕਾਸ਼ ਸਿੰਘ ਰਾਏਪੁਰੀ ਅਤੇ ਹੋਰ ਪਰਿਵਾਰ ਦੇ ਦੁੱਖ ਵਿਚ ਸ਼ਾਮਲ ਹੁੰਦੇ ਹੋਏ ਪੂਰੀ ਹਮਦਰਦੀ ਪ੍ਰਗਟ ਕਰਦੇ ਹਾਂ।

—ਜਗਦੀਸ਼ ਸਿੰਘ

# ਨਨਕਾਣੇ ਦੀ ਇਕਮੁਠ ਮਿੱਟੀ !

—ਕੁਲਵੰਤ ਜਗਰਾਉਂ

(ਪਿਛੇ ਜਿਹੇ ਕੁਝ ਸਾਲ ਹੋਏ ਮੇਰੀ ਇਕ ਵਿਦਿਆਰਥਣ ਸ੍ਰੀ ਨਨਕਾਣਾ ਸਾਹਿਬ ਗਈ ਸੀ ਤੇ ਮੈਂ ਉਸ ਰਾਹੀਂ ਇਸ ਪਾਵਣ ਪਵਿੱਤਰ ਧਰਤੀ ਦੀ ਇਕਮੁਠ ਮਿੱਟੀ ਮੰਗਵਾਈ ਸੀ। ਮੈਨੂੰ ਨਿਮਾਣੇ ਨੂੰ ਵੀ ਇਸ ਗਲ ਦਾ ਸ਼ਰਫ ਹਾਸਲ ਹੈ ਕਿ ਪਾਕਿਸਤਾਨ ਬਨਣ ਸਮੇਂ ਸਤ ਸਾਲਾਂ ਦੀ ਉਮਰ ਵਿਚ ਮੈਂ ਵੀ ਉਸ ਧਰਤੀ ਤੇ ਖੇਡਦਾ ਰਿਹਾ ਹਾਂ।)

ਮੇਰੇ ਮਹਿਰਮ !
ਮੇਰੇ ਦਿਲਬਰ !
ਪਿਆਰੇ ਨਾਨਕ
ਵਰ੍ਹਿਆਂ ਪਿਛੋਂ
ਤੇਰੀ ਪਿਆਰੀ ਨਗਰੀ ਦੀ ਮੈਂ
ਅਜ ਹੈ ਧੂੜ ਮੱਥੇ ਨੂੰ ਲਾਈ
ਉਸ ਵਣ ਦੇ ਹਨ ਪੱਤਰ ਚੁੰਮੇ
ਜਿਸ ਦੇ ਹੇਠਾਂ ਬੈਠ ਕਦੀ ਤੂੰ
ਬਚਪਨ ਦੇ ਵਿਚ
ਪਿਆਰ ਦੀ ਵੰਡੀ ਸੀ ਰੁਸ਼ਨਾਈ
ਲੱਖ ਚਾਹਿਆ ਪਰ ਮੈਂ ਨਿਕਰਮਾ
ਤੇਰੇ ਦਰ ਤੇ ਇਕ ਵਾਰੀ ਵੀ
ਮੁੜ ਕੇ ਵਾਪਸ ਆ ਨਹੀਂ ਸਕਿਆ
ਤੇ ਏਸੇ ਲਈ
ਉਸ ਪਿਆਰੀ ਜਿੰਦੂ ਦੇ ਮੈਂ
ਸੌ ਸੌ ਵਾਰੀ ਸਦਕੇ ਜਾਵਾਂ
ਜੋ ਮੇਰੇ ਲਈ
ਸ਼ਹਿਰ ਤੇਰੇ ਦੀ, ਸ਼ਹਿਰ ਮੇਰੇ ਦੀ
ਇਕ ਮੁੱਠ ਮਿੱਟੀ
ਕੁਲ ਦੁਨੀਆਂ ਦੀ ਦੌਲਤ ਤੋਂ ਵੀ
ਵੱਡ ਮੁੱਲੀ ਸੌਗਾਤ ਲਿਆਈ।
ਪਿਆਰੇ ਨਾਨਕ !
ਇਸ ਮਿੱਟੀ 'ਚੋਂ
ਅੱਜ ਵੀ ਮੈਨੂੰ
ਤੇਰੇ ਪਾਵਨ ਕਰਕਮਲਾਂ ਦੀ
ਤੇ ਚਰਨਾਂ ਦੀ
ਭਿੰਨੀ ਭਿੰਨੀ ਖੁਸ਼ਬੂ ਆਵੇ
ਇਸ ਮਿੱਟੀ ਨੂੰ ਗੋਹ ਕੇ ਹੀ ਤਾਂ
ਭੈਣ ਨਾਨਕੀ ਘੜੇ ਹੋਣਗੇ
ਤੇਰੇ ਲਈ ਕੁਝ
ਚਿੜੀਆਂ, ਘੁੱਗੂ ਹਾਥੀ ਘੋੜੇ।
ਇਸ ਮਿੱਟੀ ਵਿਚ ਖੇਡਦਿਆਂ ਹੀ,
ਆਪਣੇ ਬੇਲੀ, ਆਪਣੇ ਸਾਥੀ
ਬਾਲੇ ਤੇ ਮਰਦਾਨੇ ਸੰਗ ਤੂੰ
ਕੀਤੇ ਹੋਣਗੇ ਚੋਜ ਇਲਾਹੀ।
ਏਥੇ ਹੀ ਤਾਂ ਜਗ ਤਾਰਨ ਲਈ
ਮਾਤ ਤ੍ਰਿਪਤਾ ਦੀ ਕੁੱਖੋਂ ਤੂੰ
ਜਨਮ ਧਾਰ ਕੇ
ਸਭਨਾਂ ਦੇ ਵਿਚ
ਇਕ ਨੂਰ ਦੀ
ਦੁਨੀਆਂ ਦੇ ਵਿਚ, ਅਲਖ ਜਗਾਈ
ਰਾਜੇ ਸ਼ੀਂਹ ਮੁਕੱਦਮ ਕੁੱਤੇ
ਵਰਗਾ ਸੁੱਚਾ ਸੱਚ ਆਖ ਕੇ
ਲੋਕਾਂ ਦੀ ਜ਼ਮੀਰ ਜਗਾਈ
ਧਰਮ ਦੇ ਨਾਂ ਤੇ
ਕੂੜ ਕਪਟ ਦੇ
ਪਰਦੇ ਲੀਰੋ ਲੀਰ ਕਰਨ ਦੀ
ਰੀਤ ਚਲਾਈ
ਕਿਰਤੀ ਦੀ ਕੀਤੀ ਵਡਿਆਈ
ਪਿਆਰੇ ਨਾਨਕ।
ਪਰ ਅਜ ਲੱਖਾਂ
ਬਾਲੇ ਮਰਦਾਨੇ ਦੇ ਵਾਰਿਸ
ਤੇਰੀ ਸੱਚੀ ਬਾਣੀ ਤਾਈਂ
ਭੁਲਦੇ ਜਾਵਣ,
ਠੇਡੇ ਖਾਵਣ
ਤੇ ਉਹਨਾਂ ਵਿਚ ਉਸਰ ਰਹੀਆਂ
ਹਿੰਸਾ ਤੇ ਨਫਰਤ ਦੀਆਂ ਕੰਧਾਂ
ਭੁਲੇ ਭਟਕੇ ਖੇਡ ਰਹੇ ਉਹ
ਇਕ ਦੂਜੇ ਦੇ ਖੂਨ ਦੀ ਹੋਲੀ
ਹੇ ਸਭਨਾਂ ਦੇ ਸਾਂਝੇ ਨਾਨਕ
ਸ਼ਾਇਰ ਨਿਮਾਣਾ
ਮੈਂ ਉਹਨਾਂ ਨੂੰ ਕਿੰਝ ਸਮਝਾਵਾਂ

ਮਾਨਸ ਕੀ ਤਾਂ ਜ਼ਾਤ ਹੈ ਇਕੋ
ਨੇਕੀ ਹੀ ਤਾਂ ਧਰਮ ਹੈ ਸਭ ਦਾ
ਪੌਣ ਪਾਣੀ ਧਰਤੀ ਤੇ ਸੂਰਜ
ਕੁਦਰਤ ਦੇ ਅਨਮੋਲ ਖਜ਼ਾਨੇ
ਸਾਡੇ ਸਭਨਾਂ ਦੇ ਸਾਂਝੇ ਹਨ
ਤੇ ਹਰ ਬੋਲੀ
ਸੱਚ ਮਾਖਿਉਂ, ਗਿਆਨ ਦਾ ਚਾਨਣ
ਤੇ ਹਮਦਰਦੀ ਵੰਡਣ ਲਈ ਹੈ ।

ਪਿਆਰੇ ਨਾਨਕ ।
ਕੋਈ ਸਮਾਂ ਸੀ
ਹੁੰਦਾ ਸੀ ਜਦ
ਮੈਂ ਵੀ ਤੇਰਾ ਕਦੀ ਗਰਾਈਂ
ਤੇ ਬਚਪਨ ਵਿਚ
ਮੇਰੀ ਭੋਲੀ ਬਾਲ ਸੋਚ ਨੇ
ਨਿੱਕਿਆਂ ਨਿੱਕਿਆਂ ਹੱਥਾਂ ਦੇ ਨਾਲ
ਆਪਣੀ ਪਿਆਰੀ ਉਸ ਨਗਰੀ ਦੇ
ਇਕ ਛੱਪੜ ਦੀ
ਲੈ ਕੇ, ਕੁਝ ਚੀਕਣੀ ਮਿੱਟੀ
ਰੀਝਾਂ ਨਾਲ ਬਣਾਏ ਸਨ ਕੁਝ
ਤੋਤੇ ਮੋਰ ਕਬੂਤਰ ਘੁੱਗੀਆਂ
ਪਰ ਹੋਣੀ ਦੇ ਜ਼ਾਲਮ ਹੱਥਾਂ
ਇਕੋ ਵਾਰ 'ਚ ਸਾਰੇ ਢਾਏ
ਮਿੱਟੀ ਵਿਚ ਸਭ ਸੁਪਨ ਮਿਲਾਏ ।
ਤੇ ਸੀਮਾ ਦੇ ਹੁਣ ਉਸ ਪਾਰੋਂ
ਫਿਰ ਇਸ ਬੰਨਿਉਂ
ਪੁੱਛ ਪੜਤਾਲਾਂ ਲੰਘ ਕੇ ਆਈ
ਤੇਰੀ ਤੇ ਆਪਣੀ ਨਗਰੀ ਦੀ
ਇਸ ਮਿੱਟੀ ਵਿਚ
ਆਪਣੇ ਸੁਚੇ ਹੰਝੂਆਂ ਦਾ ਕੁਝ
ਪਾਣੀ ਪਾ ਕੇ, ਸੁਪਨ ਰਲਾ ਕੇ
ਪਿਆਰ ਮੁਹੱਬਤ ਦਾ ਲਾਵਾਂਗਾ
ਇਸ ਵਿਚ ਇਕ ਅਨੋਖਾ ਬੂਟਾ
ਜਿਸ ਤੇ ਜੋ ਵੀ ਫੁਲ ਖਿੜੇਗਾ
ਉਹ ਵੰਡੇਗਾ
ਸੱਚ, ਦੋਸਤੀ
ਅਮਨ ਏਕਤਾ ਦੀ ਖੁਸ਼ਬੋਈ

ਮਾਨਵਤਾ ਦੇ ਸ਼ਾਇਰ ਨਾਨਕ
ਹੈ ਮੇਰੀ ਇਕੋ ਅਰਜੋਈ
ਜਦ ਜੀਵਨ ਦਾ ਪੰਧ ਮੁੱਕ ਜਾਵੇ
ਮੇਰੀ ਇਸ ਮਿੱਟੀ ਦੇ ਤਾਈਂ
ਨਨਕਾਣੇ ਦੀ ਇਕ ਮੁੱਠ ਮਿੱਟੀ
ਉਸ ਘੜੀ ਕਿਧਰੋਂ ਮਿਲ ਜਾਵੇ ।
ਤੇ ਸੋਹਣੇ ਮੇਰੇ
ਪੰਜ ਦਰਿਆਵਾਂ ਦੀ ਧਰਤੀ ਨੂੰ
ਜਿਹੜੀ ਫਿਰਕੂ ਅੱਗ ਲਗੀ ਹੈ
ਪਿਆਰ ਦਾ ਬਦਲ
ਛੇਤੀ ਕੋਈ ਆਣ ਬੁਝਾਵੇ ।
ਹਰ ਹਿਰਦੇ ਵਿਚ ਠੰਡ ਵਰਤਾਵੇ ।

**ਗੌ: ਹਾਈ ਸਕੂਲ,**
**ਜਵੱਦੀ (ਲੁਧਿਆਣਾ) ।**

## ਅਗ਼ਜ਼ਲ

**—ਅਜਾਇਬ ਕਮਲ (ਨੈਰੋਬੀ)**

ਆਪੇ ਹੀ ਅਜ ਦੇ ਆਦਮੀ ਨੇ ਸਿਰਜਿਆ ਖ਼ਲਾਅ
ਆਪੇ ਹੀ ਹੁਣ ਇਹ ਓਸ ਵਿਚ ਦਿਸਦਾ ਹੈ ਲਟਕਿਆ

ਆਪੇ ਹੀ ਅਪਣੇ ਗਿਰਦ ਇਸ ਜੰਗਲ ਉਗਾ ਲਿਆ
ਆਪੇ ਹੀ ਹੁਣ ਇਹ ਦਿਸ ਰਿਹਾ ਹੈ ਉਸ 'ਚ ਭਟਕਦਾ

ਖਾਲੀ ਸਫੇ ਉਤੇ ਕਈ ਕੁਝ ਲੀਕਿਆ ਪਿਆ
ਖਾਲੀ ਜੋ ਦਿਸਦਾ ਹੈ ਸਫਾ, ਖਾਲੀ ਨਹੀਂ ਸਫਾ

ਕੁਝ ਨਾ ਪਤਾ ਉਸ ਸ਼ਖਸ ਨੂੰ ਕਾਹਦੀ ਤਲਾਸ਼ ਹੈ
ਇਕ ਸ਼ਖਸ ਮੈਨੂੰ ਦਿਸ ਰਿਹਾ ਸ਼ੀਸ਼ੇ 'ਚ ਦੌੜਦਾ

ਜ਼ਿੰਦਗੀ ਬੜੀ ਬੇਰੰਗ ਸੀ ਰੰਗਾਂ ਦੇ ਇਸ਼ਕ ਵਿਚ
ਉਹ ਰੰਗ ਦੇ ਕੁੱਪੇ ਰਿਹਾ ਕਾਗਜ਼ ਤੇ ਰੋੜ੍ਹਦਾ

ਮੂੰਹੋਂ ਨਿਕਲਦੇ ਬੋਲ ਅਗ ਫੜਦੇ ਨੇ ਦਿਸ ਰਹੇ
ਕੁਝ ਨਾ ਪਤਾ ਕਿਸ ਦੇਸ਼ 'ਚੋਂ ਆਉਂਦੀ ਹੈ ਇਹ ਹਵਾ

ਸ਼ਿਅਰਾਂ ਦੀ ਭੀੜ ਵਿਚ ਹੀ ਘਿਰਿਆ ਮਰੇ ਗਾ ਇਹ
ਕਵਿਤਾ ਲਿਖਣ ਦੀ ਮਿਲੇਗੀ ਇਸ ਨੂੰ ਇਹੋ ਸਜ਼ਾ

# ਬਾਗ਼ੀ ਪੁਤਰ

## (ਬਾਈਬਲ ਦੀ ਇਕ ਕਹਾਣੀ ਦਾ ਪੰਜਾਬੀ ਵਰਣਨਾਂਤਰ)

—ਰ. ਲ. ਆਹੂਜਾ

ਸੰਤ ਲੂਕਾ ਦੀ ਇਕ ਕਹਾਣੀ ਵਿਚ ਇਕ ਆਦਮੀ ਦਾ ਨਾਮ ਸਾਬਿਰ ਸੀ। ਉਸ ਦੇ ਦੋ ਬਚੇ ਸਨ ਜਿਨ੍ਹਾਂ ਦੇ ਨਾਮ ਇਸਮਾਈਲ ਦੇ ਫ਼ਰਾਖ਼ ਸਨ। ਭਰਾ ਭੈਣਾਂ ਤੋਂ ਛੋਟਾ ਫ਼ਰਾਖ਼ ਲਾਡਲਾ ਸੀ। ਮਾਂ ਮਰ ਚੁੱਕੀ ਸੀ। ਪੇਟ ਘਰੋੜੀ ਨਿੱਕਾ ਹੁੰਦੇ ਛੱਡ ਕੇ ਜਨੱਤ ਚਲੀ ਗਈ ਸੀ। ਵਡੇ ਭਰਾਵਾਂ ਤੇ ਭੈਣਾਂ ਦੀ ਸ਼ਾਦੀ ਹੋ ਚੁਕੀ ਸੀ। ਫ਼ਰਾਖ਼ ਨੇ ਮਾਂ ਤੇ ਭੈਣਾਂ ਦੇ ਖ਼ਲਾ ਨੂੰ ਪੂਰਾ ਕਰ ਲਿਆ। ਇਸਮਾਈਲ ਸ਼ੁਰੂ ਤੋਂ ਹੀ ਕੰਮ ਵਿਚ ਬਾਹਰ ਅੰਦਰ ਰੁੱਝਾ ਰਹਿੰਦਾ ਸੀ। ਫਰਾਖ਼ ਤਾਂ ਸਾਬਿਰ ਪਿਓ ਦੇ ਆਲੇ ਦੁਆਲੇ ਰਹਿੰਦਾ ਸੀ ਜਿਵੇਂ ਗਣਪਤੀ (ਗਣੇਸ਼) ਸ਼ਿਵ ਦੇ ਨਾਲ ਰਹਿੰਦਾ, ਖਾਂਦਾ, ਪੀਂਦਾ, ਹੱਸਦਾ, ਖੇਡਦਾ ਲੇਲੇ ਵਾਂਗ ਜੁੜਿਆ ਫਿਰਦਾ ਸੀ। ਸਾਬਿਰ ਆਟਾ ਗੁਨ੍ਹਦਾ, ਸਾਲਨ (ਭਾਜੀ) ਚਾੜ੍ਹਦਾ ਸੀ ਅਤੇ ਫਰਾਖ਼ ਦਾਦੀ ਤੋਂ ਮਾਂਡੇ ਪਕਵਾ ਲਿਆਂਦਾ ਸੀ। ਫੁਲਕੇ ਚੋਪੜਨ ਦਾ ਰਵਾਜ ਨਹੀਂ ਸੀ। ਕਦੇ ਕਦੇ ਬਕਰੀਆਂ ਭੇਡਾਂ ਦੇ ਦੁਧ ਨਾਲ ਮਾਂਡੇ ਸਵਾਦਲੇ ਲਗਦੇ ਸਨ। ਘਿਓ ਦੀ ਥਾਂ ਤੇ ਦੁੱਧ ਦਾ ਤੜਕਾ ਲਾਇਆ ਜਾਂਦਾ ਸੀ। ਜਦ ਵੇਲੇ ਸਿਰ ਇਸਮਾਈਲ ਕੰਮ ਤੇ ਗਿਆ ਹੋਇਆ ਘਰ ਨਾ ਬਹੁੜਦਾ ਤਾਂ ਸਾਬਿਰ ਤੇ ਫਰਾਖ਼ ਬਕਰੀਆਂ ਭੇਡਾਂ ਚੋ ਲੈਂਦੇ ਅਤੇ ਮਜ਼ੇ ਨਾਲ ਮਾਂਡੇ ਅੰਦਰ ਲੰਘਾ ਕੇ ਲੇਟ ਜਾਂਦੇ। ਜਦ ਇਸਮਾਇਲ ਵਾਪਸ ਆ ਪਹੁੰਚਦਾ, ਇਹ ਘੁਰਾੜੇ ਮਾਰਦੇ ਹੁੰਦੇ।

ਇਸ ਤਰ੍ਹਾਂ ਕਈ ਸਾਲ ਬੀਤ ਗਏ। ਫਰਾਖ਼ ਵਡਾ ਹੋ ਗਿਆ। ਮੱਸ ਫੁੱਟ ਪਈ। ਠੋਡੀ ਦੇ ਹੇਠਾਂ ਵਾਲ ਆ ਗਏ। ਕਲਮਾਂ ਵਡੀਆਂ ਹੋ ਗਈਆਂ। ਛਾਤੀ ਚੌੜੀ ਹੋ ਗਈ। ਆਵਾਜ਼ ਉੱਚੀ ਮਾਰੀ ਜਾਣ ਲਗੀ। ਤੀਵੀਆਂ ਤੇ ਅੱਖ, ਇਲ ਵਾਂਗ ਮੰਡਲਾਉਣ ਵੇਲੇ ਕਿਸੇ ਉਤੇ ਟਿਕ ਜਾਂਦੀ। ਪਰ ਦਾਦੀ ਦੇ ਪਾਸ ਕਈ ਮਾਂਡੇ ਪਕਵਾਉਣ ਆਉਂਦੀਆਂ। ਫਰਾਖ਼ ਭਰਮਾਂਦਾ ਭਰਮਾਂਦਾ ਕਿਸੇ ਨਾ ਕਿਸੇ ਨੂੰ ਤਕਦਾ ਰਹਿੰਦਾ। ਜਾਂਦੀ ਨੂੰ ਪਿਛੋਂ ਤਕਦਾ ਰਹਿੰਦਾ ਹੈ। ਦੇਰ ਨਾਲ ਆਉਂਦਾ ਤੇ ਦੇਰ ਨਾਲ ਉਸ ਨੂੰ ਵਾਰੀ ਮਿਲਦੀ। ਰੋਟੀ ਪਕਵਾਉਣ ਇਕ ਸ਼ੁਗਲ ਬਣ ਗਿਆ ਜਿਵੇਂ ਕਿਸੇ ਦਾ ਰਾਸ਼ਨ ਲੈਣਾ ਜਾਂ ਦਾਣੇ ਭੁਨਾਉਣਾ ਸ਼ੁਗਲ ਬਣਦਾ ਹੈ।

ਇਕ ਦਿਨ ਇਸਮਾਇਲ ਬਿਮਾਰ ਪੈ ਗਿਆ। ਉਸ ਦੀ ਥਾਂ ਤੇ ਫਰਾਖ਼ ਨੂੰ ਭੇਜਿਆ ਗਿਆ। ਉਸ ਨੂੰ ਕਿਸੇ ਨੇ ਪੱਛਾਤਾ ਹੀ ਨਾ। ਨਾ ਪਿਓ ਦਾ ਨਾਂ ਦੱਸੇ ਨਾ ਭਰਾ ਦਾ। ਜਿਹੜਾ ਕੰਮ ਕਰਨ ਗਿਆ ਸੀ, ਉਹ ਅੱਧਾ ਕੁ ਭੁਲ ਗਿਆ। ਵਾਪਸੀ ਤੇ ਇਸਮਾਈਲ ਨੇ ਇਸ ਤੋਂ ਪੁਛ ਗਿਛ ਕੀਤੀ ਅਤੇ ਖ਼ਾਲੀ ਹੱਥ ਆਉਣ ਤੇ ਉਸ ਨਾਲ ਖਹਿਬੜ ਪਿਆ ਤੇ ਕਿਹਾ, "ਤੈਨੂੰ ਤਾਂ ਚੋਣ ਦਾ ਵਲ ਆਉਂਦਾ ਹੈ ਜਾਂ ਮਾਂਡੇ ਪਕਵਾਉਣ ਦਾ! ਕਦੇ ਮੇਰੇ ਨਾਲ ਕੰਮ ਤੇ ਗਿਆ ਨਹੀਂ। ਜਾਣੇ ਤੈਨੂੰ ਕੌਣ? ਕਿਸੇ ਜੋਗਾ ਹੋਵੇਂ ਤਾਂ ਕਰਨ ਜਾਵੇਂ।" ਦੂਜੇ ਦਿਨ ਇਸਮਾਈਲ ਨਹੀਂ ਜਾ ਸਕਿਆ। ਪਿਛਲਾ ਤਜਰਬਾ ਇਤਨਾ ਨਿਰਾਸ਼ਾਜਨਕ ਸੀ ਕਿ ਫਰਾਖ਼ ਗਿਆ ਹੀ ਨਾ। ਤੀਜਾ ਦਿਨ ਆਇਆ ਫ਼ਰਾਖ਼ ਨੂੰ ਲੈਕੇ ਇਸਮਾਇਲ ਘਰ ਤੋਂ ਕਸਾਈਆਂ ਵਲ ਚਲਾ ਗਿਆ ਜੋ ਬੁਢੀਆਂ ਬਕਰੀਆਂ ਲੈ ਕੇ ਜੁਮੇਂ ਦੇ ਦਿਨ ਕੋਹੰਦੇ ਸਨ। ਬਾਪੂ ਨੂੰ ਕਹਿ ਗਏ ਸਨ ਕਿ ਸਾਲਣ (ਭਾਜੀ) ਆਪ ਰਿੱਧੇ ਦਾਦੀ ਨੂੰ ਵੀ ਆਟਾ ਦੇ ਗਏ ਸਨ ਤਾਂ ਜੋ ਬਾਪੂ ਆਕੇ ਪੱਕੀ ਪਕਾਈ ਰੋਟੀ ਲੈ ਜਾਵੇ।

ਫ਼ਰਾਖ਼ ਅੱਧੇ ਰਸਤੇ ਵਿਚ ਖੜੋ ਗਿਆ। ਉਸ ਨੂੰ ਰੋਟੀ ਪਕਵਾਉਣ ਵੇਲੇ ਦੀ ਉਹ ਕੁੜੀ ਯਾਦ ਆ ਗਈ ਜਿਸ ਨੂੰ ਇਸ ਵੇਲੇ ਦਾਦੀ ਦੇ ਤਨੂਰ ਤੇ ਉਹ ਤਕਦਾ ਸੀ ਅਤੇ ਉਹ ਕੁੜੀ ਮੂੰਹ ਹੇਠਾਂ ਕਰ ਲੈਂਦੀ ਸੀ ਅਤੇ ਜਾਂਦੀ ਵਾਰ ਉਸ ਵਲ ਦੇਖ ਲੈਂਦੀ ਸੀ। ਉਸ ਦੀਆਂ ਗੁਲਾਬੀ ਤੇ ਸ਼ਰਮੀਲੀਆਂ ਗਲ੍ਹਾਂ ਫ਼ਰਾਖ਼ ਨੂੰ ਯਾਦ ਆ ਗਈਆਂ। ਮੁਟਿਆਰ ਦਾ ਬਿੰਬ ਉਸ ਨੂੰ ਪਕੜ ਗਿਆ। ਕਹਿਣ ਲਗਾ, "ਮੈਂ ਅਗੇ ਨਹੀਂ ਜਾਣਾ"। "ਕਿਉਂ?" "ਥੱਕ ਗਿਆ ਹਾਂ ਮੈਂ।" ਇਸਮਾਇਲ ਬਕਰੀਆਂ ਭੇਡਾਂ ਦੇ ਰਸਤੇ ਤੋਂ ਹਟਕੇ ਇਕ ਪੱਕੀ ਥਾਂ ਤੇ ਹੋ ਗਿਆ ਅਤੇ ਆਪਣੇ ਮਾਂਡੇ ਖੋਲ੍ਹ ਕੇ ਬੈਠ ਗਿਆ ਤੇ ਕਿਹਾ, "ਇਕ ਰੋਟੀ ਤੂੰ ਲੈ ਲੈ ਤੇ ਮੈਂ ਵੀ ਇਕ। ਜੇ ਸ਼ਹਿਰ ਭੁੱਖ ਲਗੀ ਤਾਂ ਖੱਬੇ ਦੇ ਤਨੂਰ ਤੇ ਖਾ ਲਵਾਂਗੇ। ਫ਼ਰਾਖ਼ ਨਾਲ ਬੈਠ ਗਿਆ ਤੇ ਰੋਟੀ ਲੈ ਲਈ। ਦੋ ਚਾਰ ਗਿਰਾਈਆਂ ਖਾ ਕੇ ਕਿਹਾ, "ਰੋਟੀ ਵਿਚ ਪਾਇਆ ਬਾਥੂ ਮੈਨੂੰ ਚੰਗਾ ਨਹੀਂ ਲਗਦਾ"। ਇਹ ਕਹਿ ਕੇ ਸਾਰਾ ਕਢ ਦਿਤਾ ਅਤੇ ਬਾਕੀ ਰੋਟੀ ਪਾਣੀ ਨਾਲ ਨਿਗਲ ਗਿਆ। ਦੋਵੇਂ ਖਾ ਕੇ ਸ਼ਹਿਰ ਵਲ ਟੁਰਨ ਲਗੇ, ਜਦ ਫ਼ਰਾਖ਼ ਨੇ ਰੁਕ ਕੇ ਕਿਹਾ, "ਮੈਂ ਵਾਪਸ ਚਲਿਆਂ ਹਾਂ, ਘਰ ਨੂੰ"। "ਕਿਉਂ ਚਲ ਮੇਰੇ ਨਾਲ ਜਲਦੀ ਵਾਪਸ ਆਜਾਂਗੇ। ਨਾਲੇ ਕਸਾਈਆਂ ਨਾਲ

ਵਾਕਫ਼ੀ ਕਰਾ ਦਿਆਂਗਾ ਪੈਸੇ ਉਗ੍ਰਾ ਲਿਆ ਕਰੀਂ"। "ਕੀ ਬਣੇਗਾ ਦਰ ਦਰ ਉਗਰਾਹੀ ਕਰਨ ਨਾਲ ?" "ਇਸ ਤਰ੍ਹਾਂ ਬਣੀ ਹੈ ਜਾਇਦਾਦ ਬਕਰੀਆਂ ਭੇਡਾਂ ਦੀ"। "ਮੈਂ ਅਧੀ ਲੈਣੀ ਏ ਵੰਡ ਜਾਇਦਾਦ, ਬਾਪੂ ਦੀ।" ਜੇ ਇਸ ਵਿਚ ਖ਼ੁਸ਼ ਹੈਂ ਤਾਂ ਗਿਣ ਲੈ ਭੇਡਾਂ ਤੇ ਬਕਰੀਆਂ। ਬਣਾ ਲੈ ਆਪਣਾ ਵਾੜਾ। ਬੇਸ਼ਕ ਵੱਖ ਹੋ ਜਾ। ਲੈ ਲੇ ਇਹ ਸਵਾਦ ਵੀ। ਖਾ ਗੋਸ਼ਤ ਦਿਨੇ ਰਾਤੀਂ।" ਖਾਵਾਂਗਾ ਤੇ ਪੀਆਂਗਾ ਵੀ। ਤੇਰੇ ਵਾਂਗ ਵਾੜੇ ਵਿਚ ਨ ਸਵਾਂਗਾ। ਨਾ ਹੀ ਤੀਵੀਂ ਦੀ ਝਾੜ ਖਾਂਵਾਗਾ ਤੇਰੇ ਵਾਂਗ"। ਚੰਗਾ ਟੁਰ ਜਾ ਵਾਪਸ। ਨੱਠ ਜਾ ਉਲਟੇ ਪੈਰੀਂ। ਜਾ ਬਾਪੂ ਨਾਲ ਵੰਡੀ ਪਾ। ਦੋ ਚਾਰ ਭੇਡਾਂ ਵਧ ਵੀ ਲੈ ਲੋ। ਮਗਰੋਂ ਲਹਿ। ਹਰਾਮ ਦੀ ਖਾ ਵੇਖੀ ਊ। ਹੁਣ ਪਤਾ ਲਗੇਗਾ, ਵਖ ਹੋਕੇ ਕਿ ਭਾਰ ਕਿਵੇਂ ਚੁਕੀਦਾ ਏ ਸਿਰ ਮੋਢਿਆ ਤੇ ? ਮਾਈ ਯਾਦ ਆਏਗੀ ਤੈਨੂੰ।" ਇਸ ਤਰ੍ਹਾਂ ਉਹ ਬੋਲ ਬੋਲ ਆਪਣੇ ਆਪਣੇ ਰਸਤੇ ਪੈ ਗਏ।

ਉਸ ਸ਼ਾਮ ਨੂੰ ਇਸਮਾਇਲ ਦੇਰ ਨਾਲ ਪਹੁੰਚਾ। ਥੱਕਾ ਹੁੱਟਾ ਸੀ। ਰੋਟੀ ਖਾ ਕੇ ਸੌਂ ਗਿਆ। ਸਵੇਰੇ ਦਿਨ ਚੜ੍ਹਦੇ ਬਾਪੂ ਦੇ ਘਰ ਗਿਆ। ਉਗਰਾਹੀ ਉਸ ਦੇ ਕਦਮਾਂ ਵਿਚ ਰਖੀ ਅਤੇ ਮੰਜੇ ਨਾਲ ਥਲੇ ਬੈਠ ਗਿਆ। ਬਾਪੂ ਨੇ ਦੱਸਿਆ ਫ਼ਰਾਖ਼ ਵਲ ਇਸ਼ਾਰਾ ਕਰਕੇ, ਇਸ ਨੂੰ ਵੇਲ੍ਹੀ ਖਾਣੀ ਪੱਚੀ ਨਹੀਂ। ਪਤਾ ਨਹੀਂ ਇਹਦੀ ਮੱਤ ਨੂੰ ਕੀ ਹੋ ਗਿਆ ? ਮੇਰੀ ਸੁਣਦਾ ਹੀ ਨਹੀਂ, ਇਕ ਵੀ। ਕਹਿੰਦਾ ਏ ਕਿ ਮੈਂ ਗਿਣਤੀ ਨਹੀਂ ਕਰਨੀ। ਮੁਲ ਪਾਓ ਸਾਰੇ ਵਾੜੇ ਦਾ। ਅੱਧਾ ਮੈਨੂੰ ਦਿਓ। ਮੈਂ ਵਾੜਾ ਨਹੀਂ ਲੈਣਾ, ਨਾ ਅੱਧਾ ਨਾ ਸਾਰਾ। ਮੈਂ ਮਾਮਿਆਂ ਵਲ ਜਾਣੈ। ਪਰ ਪਾ ਪੈਸਾ ਪੱਲੇ ਬੰਨ੍ਹ ਕੇ। ਹੁਣ, ਇਸਮਾਇਲ, ਤੂੰ ਦੱਸ ਕੀ ਕਰੀਏ ? ਇਹ ਅੜੀ ਮਾਰਦਾ ਹੈ, ਖੱਚਰ ਵਾਂਗ ! ਕੀ ਕਰੀਏ ? ਤੂੰ ਇਸਨੂੰ ਆਪਣੀ ਝੁਗੀ ਵਿਚ ਥਾਂ ਦੇਦੇ। ਜਦ ਕੁੜੀ ਲਭੇਗੀ, ਇਸਨੂੰ ਆਪਣੇ ਪੈਰਾਂ ਤੇ ਖੜਾ ਕਰ ਦਿਆਂਗੇ।" ਇਸਮਾਇਲ ਨੇ ਕਿਹਾ ਇਸ ਨੇ ਕੁੜੀ ਲੱਭ ਲਈ ਲਗਦੀ ਹੈ। ਰੋਜ਼ ਜੋ ਜਾਂਦਾ ਹੋਇਆ ਮਾਂਡੇ ਪਕਵਾਉਣ ਕੁੜੀਆਂ ਹੀ ਕੁੜੀਆਂ ਹਨ ਜਿਥੇ ਛੋਟੀਆਂ, ਵੱਡੀਆਂ ਤੇ ਬੁੱਢੀਆਂ। ਕਿਸੇ ਤੇ ਦਿਲ ਆ ਜਾਣਾ ਹੋਇਆ। ਉਹ ਵੀ ਮਜਨੂੰ ਲੱਭਦੀਆਂ ਹਨ ਜਿਵੇਂ ਮੱਖੀਆਂ ਗੁੜ ਲੱਭਦੀਆਂ ਹਨ।"

ਫ਼ਰਾਖ਼ ਸੁਣ ਕੇ ਬੋਲ ਪਿਆ, "ਤੂੰ ਕਿਹੜੀ ਘਟ ਕੀਤੀ ਹੋਣੀ ਏ ਆਪਣੇ ਵੇਲੇ ! ਬਾਪੂ ਕਿਹੜੀ ਗੱਲ ਨਹੀਂ ਜਾਣਦਾ ? ਜਿੰਨੀ ਜਲਦੀ ਮੈਨੂੰ ਛੱਡ ਦਿਓਗੇ, ਓਨਾ ਚੰਗਾ। ਅਜੇ ਅੱਜ ਜੋ ਬਣੇ. ਮੈਨੂੰ ਦੇ ਦਿਓ ਮੇਰਾ ਹੱਕ ਪੁੱਤਰ ਦੇ ਨਾਤੇ। ਮੈਂ ਕਿਸੇ ਕਾਜ਼ੀ ਨੂੰ ਲੱਭ ਲਵਾਂਗਾ। ਤੁਹਾਡੀ ਮਿਹਰਬਾਨੀ ਇਸ ਵਿਚ ਹੈ।" ਬਾਪੂ ਨੇ ਕਿਹਾ, "ਬਾਪੂ ਨੂੰ ਵੀ ਛੱਡਣ ਲਈ ਤਿਆਰ ਹੋ ਗਿਆ ਹੈ ? ਬੇਪਤਿਆ ! ਤੈਨੂੰ ਸ਼ਰਮ ਆਉਣੀ ਚਾਹੀਦੀ ਏ।"...ਇਸਮਾਈਲ ਵਿਚੋਂ ਬੋਲ ਪਿਆ, "ਬਾਪੂ ਗਰਮ ਨਾ ਹੋ। ਚਿਣਗ ਨਾ ਲਾ ਸੁਕੀ ਲੱਕੜ ਨੂੰ। ਇਸ ਨੇ ਕਿਸੇ ਦੀ ਮਤ ਲੈ ਕੇ ਗੱਲ ਕੀਤੀ ਏ। ਜਾਣ ਦੇ ਇਸਨੂੰ ਜਿਸ ਵਲ ਮੂੰਹ ਕਰੇ। ਜੇ ਬਹੁਤ ਰੋਕਿਆ ਤਾਂ ਇਸਦਾ ਅੰਦਰਲਾ ਸੱਪ ਡੰਗ ਮਾਰੇਗਾ। ਪਹਿਲੇ ਮੈਨੂੰ ਫਿਰ ਤੁਹਾਨੂੰ। ਮੈਂ ਤਿਆਰ ਹਾਂ। ਕਲ੍ਹ ਕਸਾਈਆਂ ਪਿਛਲਾ ਸਾਰਾ ਹਿਸਾਬ ਤਾਰ ਦਿਤੈ ਉਨ੍ਹਾਂ ਨੇ। (ਫ਼ਰਾਖ਼ ਨੂੰ) ਜੋ ਬਾਪੂ ਕਹੇ ਸੋ ਮਨ ਲੈਂਗਾ ? ਜਾਂ ਕਿਸੇ ਸਾਲੇ ਸਹੁਰੇ ਨੂੰ ਵਿਚ ਪਾਉਣਾ ਈ ?

ਫ਼ਰਾਖ਼ ਸੁਣ ਕੇ ਅੱਗ ਬਗੋਲਾ ਹੋ ਗਿਆ। ਇਸਮਾਇਲ ਉਠ ਕੇ ਖਿੱਸਕ ਗਿਆ, ਇਹ ਕਹਿੰਦਾ ਹੋਇਆ 'ਜੋ ਫੈਸਲਾ ਕਰੋਗੇ ਪਿਓ-ਪੁੱਤ, ਮੇਰੇ ਸਿਰ ਮੱਥੇ ਤੇ।' ਉਹ ਚਲਾ ਗਿਆ ਆਪਣੇ ਕੰਮ ਤੇ। ਬਾਪੂ ਨੇ ਫ਼ਰਾਖ਼ ਨੂੰ ਆਪ ਹਿਸਾਬ ਕਰਨ ਲਈ ਕਿਹਾ ਤਾਂ ਜੋ ਵਧੀਕੀ ਜਾਂ ਭੁਲ ਚੁਕ ਨਾ ਹੋ ਜਾਏ। ਫਿਰ ਇਕ ਹੋਰ ਝਗੜਾ ਨਾ ਖੜਾ ਹੋ ਜਾਏ। ਫ਼ਰਾਖ਼ ਨੂੰ ਸਾਰੀ ਗਿਣਤੀ ਦਾ ਪਤਾ ਸੀ ਬਕਰੀਆਂ, ਭੇਡਾਂ ਤੇ ਲੇਲੇ ਅਤੇ ਲੇਲੀਆਂ ਦਾ। ਉਂਗਲੀਆਂ ਤੇ ਗਿਣ ਕੇ ਹਿਸਾਬ ਕੀਤਾ। ਫਿਰ ਲੱਕੜ ਨਾਲ ਕੱਚੇ ਫ਼ਰਸ਼ ਤੇ ਦਹਾਕੇ ਗਿਣੇ। ਦੋ ਦਹਾਕੇ ਤੇ ਪੰਜੇ ਉਂਗਲੀਆਂ। ਜੋੜ ਜਾੜ ਕੇ ਬਾਪੂ ਨੂੰ ਦਸਿਆ ਜੋ ਆਪ ਉਸ ਦੀ ਪੜਤਾਲ ਕਰ ਰਿਹਾ ਸੀ ਕਿ ੪੫ ਦੀਨਾਰ ਬਣੇ ਹਨ। "ਫਿਰ ਗਿਣ" ਬਾਪੂ ਨੇ ਕਿਹਾ। ਉਸਨੇ ਫਿਰ ਗਿਣੇ। ਫਿਰ ਉਹੀ ਜੁਮਲ ਹੋਇਆ। ਬਾਪੂ ਨੇ ਆਪਣੇ ਵਲੋਂ ਪੰਜ ਹੋਰ ਪਾਕੇ ਪੰਜਾਹ ਕਰ ਦਿਤੇ। ਬਾਪੂ ਨੇ ਚਾਰ ਪੰਜ ਗੰਢਾਂ ਖੋਲੀਆਂ ਅਤੇ ਪੰਜਾਹ ਪੂਰੇ ਕਰ ਦਿਤੇ। ਫ਼ਰਾਖ਼ ਖ਼ੁਸ਼ ਹੋ ਗਿਆ ਪੰਜਾਹ ਦੀਨਾਰ ਵੇਖ ਕੇ। ਪਰ ਦੇ ਦੇਣ ਤੋਂ ਪਹਿਲਾਂ ਫ਼ਰਾਖ਼ ਨੂੰ ਤਨੂਰ ਵਲ ਭੇਜਿਆ ਅਤੇ ਆਪ ਸਾਲਣ ਬਨਾਉਣ ਲਗ ਪਿਆ। ਜਦ ਉਹ ਆ ਗਿਆ ਤਾਂ ਚਪਟੀ ਛਾਬੀ ਤੇ ਰੋਟੀਆਂ ਰਖੀਆਂ। ਇਕ ਵਡੇ ਭਾਂਡੇ ਵਿਚ ਸਾਲਣ ਪਾਇਆ। ਅਨੇਰੀ ਕੋਠੜੀ ਵਿਚੋਂ ਗੁੜ ਦੀਆਂ ਦੋ ਰੋੜੀਆਂ ਕੱਢੀਆਂ। ਦੋਵੇਂ ਬੈਠਕੇ ਖਾਣ ਲਗ ਪਏ। ਜਦ ਖਾ ਪੀ ਚੁਕੇ ਤਾਂ ਬਾਪੂ ਨੇ ਆਪਣੀ ਹਿਮਾਣੀ ਖੋਲ੍ਹੀ ਅਤੇ ਫ਼ਰਾਖ਼ ਨੂੰ ਦਿਤੀ ਅਤੇ ਪੰਜਾਹ ਦੀਨਾਰ ਗਿਣਕੇ ਪਾਏ ਇਕ ਇਕ ਕਰਕੇ। ਹਿਮਾਣੀ ਇਕ ਪ੍ਰਕਾਰ ਦੀ ਮੋਟੇ ਕਪੜੇ ਦੀ

ਪੇਟੀ ਹੁੰਦੀ ਸੀ ਜਿਸ ਵਿਚ ਇਕ ਨਾਲੀ ਸੀ। ਉਸ ਵਿਚ ਦਿਨਾਰ ਪਾਏ ਜਾਂਦੇ ਸਨ ਅਤੇ ਕਮਰ ਨਾਲ ਬੰਨ੍ਹੀ ਜਾਂਦੀ ਸੀ ਕੁਝ ਦੂਰ ਬਾਪੂ ਫ਼ਰਾਖ਼ ਨਾਲ ਸਰਾਂ ਵਲ ਚਲਾ ਗਿਆ ਜਿਥੋਂ ਕਾਫ਼ਲੇ ਤਿਆਰ ਹੋਕੇ ਸ਼ਾਹ ਰਾਹ ਤੇ ਸਫ਼ਰ ਕਰਦੇ ਸਨ। ਵਿਦਾ ਕਰਨ ਵੇਲੇ ਬਾਪੂ ਨੇ ਬੇਟੇ ਨੂੰ ਆਖਰੀ ਸ਼ਬਦ ਕਹੇ, "ਇਹ ਘਰ ਤੇਰਾ ਮੱਕਾ ਮਦੀਨਾ ਹੈ। ਅਸਲੀ ਮੱਕਾ ਮਦੀਨਾ ਤਾਂ ਅਰਬ ਵਿਚ ਹੈ। ਪਰ ਸਾਡਾ ਘਰ ਕਦੀਮੀ ਮੱਕਾ ਹੈ ਜਿਥੇ ਸਾਡੇ ਦਾਦੇ ਪੜਦਾਦੇ ਆਪਣੀ ਖੇਡ ਖੇਡ ਗਏ ਹਨ। ਇਹ ਸਾਡਾ ਮਦੀਨਾ ਵੀ ਹੈ। ਜਦ ਉਦਾਸ ਹੋਵੇਂ ਇਸ ਵਲ ਮੂੰਹ ਕਰ ਕੇ ਰੋਟੀ ਖਾਈਂ ਅਤੇ ਇਸ ਵਲ ਸਿਰ ਕਰਕੇ ਸੌਂ ਜਾਈਂ। ਖ਼ੁਦਾ ਖ਼ੈਰ ਕਰੇਗਾ। ਪਰ ਜਦ ਨਿਉਂਦਾ ਹੋ ਜਾਏ। (ਅੱਲ੍ਹਾ ਰਹਿਮ ਕਰੇ !) ਫਿਰ ਮੁੜ ਆਈਂ ਆਪਣੇ ਮਦੀਨੇ ਤੇ ਆਪਣੇ ਘਰ। ਖ਼ੁਦਾ ਖ਼ੈਰ ਕਰੇਗਾ।" ਆਖੇ ਤੇ ਸੁਣੇ ਦੇ ਬਾਅਦ ਅਥਰੂਆਂ ਨਾਲ ਤਿੰਨ ਪਿਉ ਪੁਤ ਰੁਖਸਤ ਹੋ ਗਏ।

ਸਰਾਂ ਤੋਂ ਕਾਫ਼ਲਾ ਨਿਕਲ ਕੇ ਬਾਹਰ ਸੜਕ ਤੇ ਜੁੜ ਰਿਹਾ ਸੀ। ਕਿਤਨੇ ਹੀ ਊਠ, ਘੋੜੇ, ਖੱਚਰ, ਬੱਲਦ ਅਤੇ ਗੱਧੇ ਇਕ ਕਤਾਰ ਬਣ ਰਹੇ ਸਨ। ਕਈ ਖ਼ਾਲੀ ਵੀ ਸਨ ਜੋ ਨਵੇਂ ਸਫ਼ਰੀਆਂ ਦੀ ਉਡੀਕ ਕਰ ਰਹੇ ਸਨ। ਹਰ ਇਕ ਦੇ ਨਾਲ ਉਸ ਦਾ ਮਾਲਕ ਖੜਾ ਸੀ। ਕਈਆਂ ਦੇ ਇਹ ਵੈਤਰ ਆਪਣੇ ਸਨ ਜਿਨ੍ਹਾਂ ਤੇ ਢੋਲ ਵਜਣ ਨਾਲ ਉਨ੍ਹਾਂ ਸਵਾਰ ਹੋਣਾ ਸੀ। ਕਈਆਂ ਤੇ ਮਾਲ ਲੱਦਿਆ ਹੋਇਆ ਸੀ। ਫ਼ਰਾਖ਼ ਨੇ ਇਕ ਘੋੜਾ ਕਿਰਾਏ ਤੇ ਲਿਆ। ਉਸਦੀਆਂ ਵਾਗਾਂ ਮਾਲਕ ਦੇ ਹੱਥ ਵਿਚ ਸਨ। ਉਸ ਨੇ ਆਪਣੇ ਕਪੜੇ ਖ਼ੁਰਗੀਨ ਦੇ ਇਕ ਅੱਖੇ ਵਿਚ ਪਾ ਲਏ ਅਤੇ ਦੂਜੇ ਵਿਚ ਦੁਧ ਤੇ ਗੁੜ ਦੇ ਪੁਰਾਂਠੇ ਤੇ ਪੀਣ ਖਾਣ ਦੇ ਭਾਂਡੇ। ਇਤਨੀ ਦੇਰ ਤਕ ਉਸਦੇ ਪਿੱਛੋਂ ਇਕ ਪਾਲਕੀ ਆ ਲਗੀ। ਇਸਦੇ ਸਜੇ ਖਬੇ ਅਤੇ ਪਿਛੇ ਨਿੱਕੀਆਂ ਖਿੜਕੀਆਂ ਸਨ ਜਿਨ੍ਹਾਂ ਦੇ ਅੰਦਰ ਪਰਦੇ ਲਗੇ ਹੋਏ ਸਨ। ਬੇਗਮਾਂ ਪਰਦੇ ਵਿਚ ਸਨ। ਦੋ ਅੱਖਾਂ ਤੇ ਨੱਕ ਤੇ ਪਰਦੇ ਦੀਆਂ ਜਾਲੀਆਂ ਸਨ ਜਿਨ੍ਹਾਂ ਵਿਚ ਸਾਹ ਲਿਆ ਜਾਂਦਾ ਤੇ ਦੇਖਿਆ ਜਾਂਦਾ ਸੀ ਪਰ ਉਨ੍ਹਾਂ ਨੂੰ ਕੋਈ ਵੀ ਦੇਖ ਨਹੀਂ ਸਕਦਾ ਸੀ। ਪਾਲਕੀ ਅਗੇ ਕਰ ਲਈ ਗਈ ਅਤੇ ਖ਼ਾਨ ਸਾਹਿਬ ਅਤੇ ਫ਼ਰਾਖ਼ ਨਾਲ ਨਾਲ ਹੋ ਗਏ।

ਪਹਿਲਾਂ ਦੁਆ ਹੋ ਗਈ। ਫਿਰ ਦਮਾਮਾ ਵੱਜਿਆ। ਕਾਫ਼ਲਾ ਚਲ ਪਿਆ। ਖ਼ਾਨ ਸਾਹਿਬ ਨੇ ਬੰਦੂਕ ਫੜੀ ਹੋਈ ਸੀ। ਉਸਦੇ ਨੌਕਰ ਦੇ ਹੱਥ ਵਿਚ ਤਲਵਾਰ ਸੀ। ਇਨ੍ਹਾਂ ਨੂੰ ਦੇਖਕੇ ਫ਼ਰਾਖ਼ ਸਹਿਮ ਗਿਆ। ਉਸ ਦੀ ਖ਼ੂਬਸੂਰਤ ਜਵਾਨ ਤੇ ਖ਼ਾਨ ਸਾਹਿਬ ਦੀ ਅੱਖ ਸ਼ੈਦਾ ਹੋ ਗਈ। ਖੱਬੇ ਵਲ ਦੇਖ ਕੇ ਉਸ ਨਾਲ ਗੱਲਬਾਤ ਸ਼ੁਰੂ ਕੀਤੀ ਤੇ ਪਤਾ ਲਗਾ ਕਿ ਕਿੰਗਰੀ ਡਾੜ੍ਹੀ ਵਾਲਾ ਇਹ ਅਮੀਰਜ਼ਾਦਾ ਹੈ ਜਿਸ ਦਾ ਨਾਂ ਯੂਸਫ਼ ਹੈ; ਜਿਸ ਦੇ ਮਾਂ ਬਾਪ ਜੰਨਤ ਵਿਚ ਪਹੁੰਚ ਚੁਕੇ ਹਨ; ਜਿਸ ਨੇ ਦੋ ਆਜੜੀ ਰਖੇ ਹੋਏ ਹਨ; ਜਿਸ ਦੇ ਚਾਰ ਵਾੜੇ ਹਨ; ਅਤੇ ਜੋ ਹੱਜ ਤੇ ਚਲਿਆ ਹੈ। ਬੇਗਮਾਂ ਨੇ ਵੀ ਪਾਲਕੀ ਦੇ ਪਰਦਿਆਂ ਵਿਚੋਂ ਆਪਣੀ ਜਾਲੀਦਾਰ ਅੱਖਾਂ ਨਾਲ ਦੇਖਿਆ ਤੇ ਉਨ੍ਹਾਂ ਨੂੰ ਸਚਮੁਚ ਦਾ ਯੂਸਫ਼ ਲਗਾ। ਕਾਫ਼ਲੇ ਨੇ ਜਦ ਸਾਹਿ ਕਢਿਆ ਸਾਰੇ ਨਾਲੇ ਦੇ ਕਿਨਾਰੇ ਇਧਰ ਉਧਰ ਬੈਠ ਗਏ ਅਤੇ ਖਾਣਾ ਖਾਇਆ। ਖ਼ਾਨ ਸਾਹਿਬ ਤੇ ਬੇਗਮਾਂ ਨੇ ਫ਼ਰਾਖ਼ (ਯੂਸਫ਼) ਨੂੰ ਚੰਗੀ ਤਰ੍ਹਾਂ ਦੇਖਿਆ। ਸ਼ਾਮ ਵੇਲੇ ਕਾਫ਼ਲਾ ਤੁਰਾਨ ਪਹੁੰਚਾ। ਲੰਮੇ ਸਫ਼ਰ ਵਾਲੇ ਸਰਾਂ ਵਿਚ ਰਹਿ ਗਏ। ਬਾਕੀ ਆਪਣੀ ਮਨਜ਼ਲ ਤੇ ਪਹੁੰਚ ਗਏ। ਖ਼ਾਨ ਸਾਹਬ ਨੌਜਵਾਨ ਨੂੰ ਆਪਣੇ ਘਰ ਲੈ ਗਏ। ਬਾਹਰਲੇ ਕਮਰੇ ਵਿਚ ਉਸਨੂੰ ਠਹਿਰਾਇਆ। ਆਪਣੀ ਮੇਜ਼ ਤੇ ਉਸਨੂੰ ਖਾਣਾ ਖਿਲਾਇਆ ਸਾਰਿਆਂ ਨੇ ਉਸਨੂੰ ਦੇਖਕੇ ਪਸੰਦ ਕੀਤਾ।

ਖ਼ਾਨ ਸਾਹਿਬ ਦੀ ਵਡੀ ਲੜਕੀ ਰਤਾ ਸ਼ੋਖ ਮਿਜ਼ਾਜ ਸੀ। ਚਾਚੇ ਦੇ ਪੁਤਰ ਦੀ ਹਾਣੀ ਸੀ। ਇਨ੍ਹਾਂ ਦਾ ਆਣਾ ਜਾਣਾ ਰਹਿੰਦਾ ਸੀ। ਪਰ ਇਹ ਲੜਕੀ ਉਸ ਨਾਲ ਚੰਗਾ ਵਰਤਾ ਨਹੀਂ ਕਰਦੀ ਸੀ। ਉਸ ਨੂੰ ਚਾਹੁੰਦੀ ਤਾਂ ਸੀ ਪਰ ਰੋਅਬ ਦਾਬ ਨਾਲ। ਆਪਣਾ ਹੱਥ ਉਪਰ ਰਖਦੀ। ਇਹ ਅਮੀਰ ਦੀ ਧੀ ਸੀ। ਉਹ ਸੁਹਣਾ ਜਵਾਨ ਤਾਂ ਸੀ ਪਰ ਉਸ ਦਾ ਪਿਓ ਆਪਣੇ ਜੋਗਾ ਸੁਦਾਗਰ ਸੀ। ਯੂਸਫ਼ ਦੂਜੇ ਦੇ ਘਰ ਬਿੱਲੀ ਵਾਂਗ ਮਸਕੀਨ, ਚੁੱਪ ਚਪੀਤਾ, ਪਰ ਬਾਂਕਾ ਰੁਮਾਂਟਿਕ ਸ਼ਕਲ ਵਾਲਾ ਲੜਕੀ ਨੂੰ ਪਸੰਦ ਆ ਗਿਆ। ਬੇਗਮਾਂ ਨੂੰ ਕਿਹਾ ਕਿ ਇਸ ਨੂੰ ਹਜ ਤੇ ਹਾਲੀ ਨਾ ਜਾਣ ਦਿਓ ਅਤੇ ਦੋ ਚਾਰ ਦਿਨ ਇਸ ਨੂੰ ਭਲੀ ਭਾਂਤ ਦੇਖੋ। ਮੁਟਿਆਰ ਦੂਜੀ ਰਾਤ ਉਸ ਦੇ ਟਿਕਾਣੇ ਤੇ ਚਲੀ ਗਈ। ਅਜੇ ਰਾਤ ਅਨੇਰੀ ਨਹੀਂ ਹੋਈ ਸੀ। ਬੇਗਮਾਂ ਨੂੰ ਪਤਾ ਸੀ ਕਿ ਇਧਰ ਉਧਰ ਟਹਿਲਦੀ ਹੋਣੀ ਏ। ਇਸ ਨੇ ਖੜੀ ਹੋ ਕੇ ਪੁਛਿਆ ਕਿ ਕਿਸ ਜਗਾ ਦਾ ਹੈਂ ? ਉਸ ਦਾ ਖ਼ਾਨਦਾਨ ਕੀ ਸੀ ? ਕੀ ਕੰਮ ਕਰਦਾ ਸੀ। ਕੀ ਹਜ ਤੇ ਜਾਣਾ ਉਸ ਦਾ ਜ਼ਰੂਰੀ ਸੀ। ਦਿਤੀ ਹੋਈ ਵਾਕਫ਼ੀ ਨੂੰ ਉਸ ਨੇ ਦੁਹਰਾਇਆ। ਹਜ ਜਾਣ ਦੀ ਪੱਕੀ ਸਲਾਹ ਆਪਣੇ ਮਾਮੇ ਨਾਲ ਕਰਨੀ ਸੀ ਜੋ ਦੂਰ ਇਕ ਸ਼ਹਿਰ ਵਿਚ ਰਹਿੰਦਾ ਸੀ ਜਿਥੋਂ ਉਸ ਨੇ ਦੂਜੇ ਦਿਨ

ਜਾਣਾ ਸੀ। ਇਹ ਗੱਲਾਂ ਸੁਣਦੀ ਰਹੀ। ਉਸ ਨੇ ਸਿਰ ਨੂੰ ਖੁਰਕਿਆ। ਚੁਨੀ ਪਿਛੇ ਲਹਿ ਗਈ। ਉਸਦਾ ਦੀਦਾਰ ਖੁਲ੍ਹ ਗਿਆ। ਯੂਸਫ਼ ਦੀਆਂ ਅੱਖੀਆਂ ਉਸ ਦੇ ਧੜ ਤੇ ਗੱਡ ਗਈਆਂ। ਪਰ ਸ਼ੋਖੀ ਨਾਲ ਮੁਟਿਆਰ ਨੇ ਮੂੰਹ ਫੇਰ ਲਿਆ ਅਤੇ ਚਲੀ ਗਈ। ਯੂਸਫ਼ ਦਾ ਦਿਲ ਧੜਕਦਾ ਰਹਿ ਗਿਆ। ਨੀਂਦਰ ਕਿਵੇਂ ਆਈ। ਮੁਟਿਆਰ ਦਾ ਬਿੰਬ ਸ਼ਮਾਂ ਦੀ ਰੋਸ਼ਨੀ ਬੁਝ ਜਾਣ ਤੇ ਵੀ ਉਸ ਦੇ ਦਿਮਾਗ਼ ਵਿਚ ਚੰਨ ਬਣ ਗਿਆ। ਉਸ ਜਾਦੂ ਤਾਂ ਕਰ ਗਈ ਪਰ ਆਪ ਵੀ ਜਾਦੂ ਦੀ ਪਕੜ ਵਿਚ ਆ ਗਈ। ਆਪਣੇ ਰੂਪ ਦਾ ਅਕਸ ਛੱਡ ਗਈ ਪਰ ਉਸ ਦੇ ਰੂਪ ਲੈ ਗਈ ਜਿਵੇਂ ਅਜ ਕਲ ਫੋਟੂਆਂ ਦਾ ਤਬਾਦਲਾ ਹੁੰਦਾ ਹੈ। ਚੌਕੀਦਾਰ ਨੇ ਜਾਸੂਸੀ ਨਿਭਾ ਦਿਤੀ। ਉਂਜ ਰਿਸ਼ਤੇਦਾਰਾਂ ਨਾਲ ਮੇਲ ਹੋ ਚੁੱਕਾ ਸੀ। ਪਰ ਇਹ ਨਵਾਂ ਅਨੁਭਵ ਸੀ। ਫ਼ਰਾਖ਼ ਦਾ ਅਨੁਭਵ ਦਾਈ ਦੀਆਂ ਗਾਹਕਣਾਂ ਦਾ ਸੀ। ਇਥੋਂ ਦਰਵਾਜ਼ਾ ਅੱਧਾ ਕੁ ਖੁਲ੍ਹ ਗਿਆ ਸੀ।

ਦੂਜੇ ਦਿਨ ਮਹਿਮਾਨ ਖ਼ਾਨਾ ਸਜਾਇਆ ਗਿਆ। ਘਰ ਦਾ ਹਰ ਇਕ ਸਜ ਗਿਆ। ਕਾਜ਼ੀ ਤਸ਼ਰੀਫ਼ ਲੈ ਆਏ। ਖ਼ਾਸ ਰਿਸ਼ਤੇਦਾਰ ਆ ਗਏ। ਨਿੱਕਾਹ ਪੜ੍ਹਿਆ। ਦੂਜੇ ਯੂਸਫ਼ ਦੀ ਦੂਜੀ ਜ਼ੁਲੇਖਾ ਨਾਲ ਸ਼ਾਦੀ ਹੋਈ। ਮਹਿਮਾਨ ਨਵੇਂ ਯੂਸਫ਼ ਤੋਂ ਬਹੁਤ ਪ੍ਰਭਾਵਿਤ ਹੋ ਗਏ। "ਇਹ ਨਵਾਂ ਬੱਕਰਾ ਕਿਥੋਂ ਮਿਲ ਗਿਆ?" ਇਕ ਨੇ ਪੁਛਿਆ, ਪਰ ਫੁਸਫੁਸ ਕਰਕੇ। ਦੂਜੀ ਨੇ ਕਿਹਾ, "ਇਹ ਤੋਤਾ ਪਿੰਜਰੇ ਵਿਚ ਕਿਵੇਂ ਆ ਕੇ ਵੜ ਗਿਆ ਏ।" ਤੀਜੀ ਨੇ ਅਸ਼ੁਭ ਗੱਲ ਕਹੀ, "ਨਵੀਂ ਯਾਰੀ ਨੌਂ ਦਿਹਾੜੇ! ਚੌਥੀ ਨੇ ਸੁਣਾਇਆ "ਦੋ ਹਜ਼ਾਰ ਦੀਨਾਰ 'ਮਿਹਰ' ਲਿਖਾਈ ਹੈ ਇਸਨੇ! ਦੰਦਾਂ ਵਿਚ ਉਂਗਲੀ ਪਾਕੇ ਪੰਜਵੀਂ ਨੇ ਅਚਰਜ ਦੀ ਮਾਰੀ, "ਦੋ ਹਜ਼ਾਰ ਦੀਨਾਰ! ਇਹ ਦੂਲ੍ਹਾ ਕੋਈ ਰਈਸ ਦਾ ਪੁਤਰ ਹੋਵੇਗਾ।"

ਖ਼ਾਨ ਸਾਹਿਬ ਨੇ ਯੂਸਫ਼ ਦੇ ਦਸੇ ਵੱਲ ਆਦਮੀ ਭੇਜੇ ਤਾਂ ਜੋ ਉਸ ਦੇ ਤਾਏ ਚਾਚੇ ਮਾਮੇ ਨੂੰ ਜ਼ਿਆਫ਼ਤ ਲਈ ਬੁਲਾ ਲੈ ਆਏ। ਸਰਦੀ ਵਿਚ ਗਰਮ ਹਮਾਮ ਕਦੇ ਕਦੇ ਮਿਲਦਾ ਹੈ। ਖ਼ਾਨ ਸਾਹਿਬ ਦੇ ਦੌਰੇ ਤੇ ਜਾਣ ਦੇ ਬਾਅਦ ਰੋਜ਼ ਸਵੇਰੇ ਗਰਮ ਹਮਾਮ ਵਿਚ ਗੁਸਲ ਹੁੰਦਾ ਰਿਹਾ। ਦਿਨ ਵੇਲੇ ਮਾਸ, ਰਾਤੀ ਨੂੰ ਸ਼ਰਾਬ। ਪਰ ਚੋਰੀ ਚੋਰੀ ਸਵੇਰੇ ਗੁਸਲ। ਫ਼ਰਾਖ਼ ਨੇ ਇਹ ਦਿਨ ਖ਼ਾਬ ਵਿਚ ਨਹੀਂ ਦੇਖੇ ਸਨ। ਰਜਕੇ ਕੱਟੇ। ਦਿਨ ਰਾਤ ਐਸ਼ ਕੀਤੀ। ਇਧਰ ਦੀਨਾਰ ਮੁਕ ਗਏ, ਉਧਰ ਦਾਣੇ ਮੁਕ ਗਏ। ਬਾਹਰ ਖਾਲੀ, ਅੰਦਰ ਵੀ ਖ਼ਾਲੀ। ਉਹ ਗੱਲ ਹੋ ਗਈ, ਜਿਨ ਛੋੜੇ ਭੂਤ ਛੋੜੇ ਮੈਂ ਕਦੇ ਨਾ ਛੋੜਾ। ਕਲਰੀ ਧਰਤੀ ਪਾਣੀ ਤੇ ਪਾਣੀ ਮੰਗਦੀ ਏ। ਪਹਿਲਵਾਨ ਨੂੰ ਚਪੇੜਾਂ ਵਜਣ ਲਗੀਆਂ, ਘੁਲਦਾ ਕਿਉਂ ਨਹੀਂ? ਦਸ ਪੰਦਰਾਂ ਦਿਨਾਂ ਦੇ ਬਾਅਦ ਦੋ ਆਦਮੀ ਵਾਪਸ ਆ ਗਏ ਤੇ ਕਿਹਾ, "ਇਸ ਦਾ ਥਹੁ ਪਤਾ ਨਹੀਂ ਮਿਲ ਸਕਿਆ। ਅਧਖੜ ਆਜੜੀ ਵੀ ਮਿਲਿਆ ਤੇ ਬੁਢਾ ਆਜੜੀ ਵੀ। ਪਰ ਯੂਸਫ਼ ਨੂੰ ਕੌਣ ਜਾਣੇ, ਪਛਾਣੇ? ਇਧਰ ਪਹਿਲਵਾਨੀ ਖ਼ਤਮ। ਉਧਰ ਕਲਈ ਖੁਲ੍ਹਣ ਲਗੀ। ਜਰਦੂਦ ਆਈ ਮੁਸੀਬਤ ਤੋਂ ਬਚਣ ਲਈ ਇਕ ਅੰਧੇਰੀ ਰਾਤ ਲੰਘ ਰਹੇ ਕਾਫ਼ਲੇ ਵਿਚ ਬਿਨਾਂ ਦਸੇ ਤਮਾਸ਼ਬੀਨਾਂ ਵਾਂਗ ਰਲ ਗਿਆ ਅਤੇ ਕਿਥੇ ਦਾ ਕਿਥੇ ਜਾ ਪਹੁੰਚਾ। ਪਹੁ ਫੁਟਣੇ ਤੇ ਜੰਗਲ ਵਿਚ ਪਾਖ਼ਾਨਾ ਫਿਰਨ ਦੇ ਬਹਾਨੇ ਇਕ ਪਾਸੇ ਹੋ ਕੇ ਬੈਠ ਗਿਆ। ਸੁੱਕੇ ਵੱਟੇ ਨਾਲ ਪੂੰਝ ਕੇ ਜੰਗਲ ਨੂੰ ਚੀਰ ਕੇ ਦੂਜੇ ਪਾਸੇ ਤੇ ਜਾ ਨਿਕਲਿਆ। ਗੱਠ ਵਿਚੋਂ ਪਿਛਲੇ ਕਪੜੇ ਕਢ ਕੇ ਬਦਲ ਦਿਤੇ। ਭੁਖ ਲਗੀ ਤਾਂ ਦੂਰ ਇਕ ਪਿੰਡ ਵਲ ਮੂੰਹ ਕਰ ਲਿਆ।

ਇਸ ਪਿੰਡ ਵਿਚੋਂ ਸੂਅਰ ਨਿਕਲਣੇ ਸ਼ੁਰੂ ਹੋ ਗਏ। ਛੇੜੂ ਵੀ ਘਰੋਂ ਨਿਕਲ ਆਇਆ। ਇਨ੍ਹਾਂ ਨੂੰ ਘੇਰ ਕੇ ਬਾਹਰ ਜੰਗਲ ਵਲ ਲੈ ਗਿਆ। ਇਕ ਘਰ ਦੇ ਅਗੇ ਆ ਖੜਾ ਤੇ ਰੋਟੀ ਮੰਗੀ। ਆਦਮੀ ਬਾਹਰ ਆਇਆ ਤੇ ਚਲੇ ਜਾਣ ਦਾ ਇਸ਼ਾਰਾ ਕੀਤਾ। ਦੂਜੇ ਘਰ ਵਾਲੇ ਨੇ 'ਮਾਫ਼ ਕਰ ਪਈ' ਕਹਿ ਕੇ ਟਾਲ ਦਿਤਾ। ਕਿਸੇ ਨੇ ਹੁੰਗਾਰਾ ਨਾ ਭਰਿਆ। ਆਖ਼ਰੀ ਘਰ ਵਿਚ ਇਕ ਬੁਢੀ ਤੀਵੀਂ ਬਾਹਰ ਆਈ। ਉਸਨੂੰ ਤਰਸ ਆ ਗਿਆ। ਰਾਤ ਦੀ ਬਾਸੀ ਰੋਟੀ ਦਿਤੀ। ਪਰ ਖਾਣੇ ਕਿਸ ਦੇ ਨਾਲ? ਬੁੱਢੀ ਮਾਂ ਨੇ ਛੋਟਾ ਜਿਹਾ ਗੰਢਾ ਦਿਤਾ ਜਿਸ ਨਾਲ ਉਹ ਬੂਹੇ ਦੇ ਬ਼ਾਹਰ ਖਾਣ ਬੈਠ ਗਿਆ। ਪਾਣੀ ਵੀ ਮੰਗ ਕੇ ਪੀਤਾ। ਜਾਣ ਵੇਲੇ ਫ਼ਕੀਰਾਂ ਵਾਂਗ ਦੁਆ ਦਿਤੀ। ਬਜ਼ੁਰਗ ਮਾਈ ਨੇ ਪੁਛਿਆ ਕਿ "ਜਵਾਨੀ ਵਿਚ ਫ਼ਕੀਰ ਕਿਉਂ ਬਣ ਗਿਆ ਹੈਂ? ਕੋਈ ਕੰਮ ਕਰ ਰੋਜ਼ੀ ਕਮਾ।" ਫ਼ਰਾਖ਼ ਨੇ ਕਿਹਾ, "ਮਤਰੇਈ ਮਾਂ ਨੇ ਕਢ ਦਿਤਾ ਏ। ਕੰਮ ਨਹੀਂ ਮਿਲ ਸਕਿਆ, ਦਿਓ ਕੋਈ।" ਮਾਈ ਦਾ ਜੀ ਭਰ ਆਇਆ। ਲਾਗਲੇ ਪਿੰਡ ਉਸ ਦਾ ਪੇਕਾ ਸੀ ਸ਼ਾਇਦ ਉਨ੍ਹਾਂ ਨੂੰ ਲੋੜ ਹੋਵੇ ਕਿਸ ਦੀ। ਨਿਸ਼ਾਨੀ ਪਤਾ ਲੈ ਕੇ ਮਾਈ ਨੂੰ ਸਲਾਮ ਕਰ ਕੇ ਚਲਾ ਗਿਆ।

ਪੁਛਦੇ ਪੁਛਦੇ ਉਹ ਮਾਈ ਦੇ ਪੇਕੇ ਪਹੁੰਚ ਗਿਆ। ਸਲਾਮ ਕੀਤਾ ਤੇ ਮਾਈ ਦੀ ਗੱਲ ਦੱਸ। ਪਿੰਡ ਦਾ ਸੂਰਾਂ ਦਾ

ਛੇੜੂ ਦੋ ਦਿਨ ਲਈ ਕਲ੍ਹ ਛੁਟੀ ਜਾਏਗਾ ਤਾਂ ਕੰਮ ਨਿਕਲੇਗਾ ਕਲ੍ਹ ਨੂੰ ਕੰਮ ਤੇ ਆਈਂ। ਦੂਜੇ ਦਿਨ ਸੂਰਾਂ ਨੂੰ ਜੰਗਲ ਲੈ ਗਿਆ। ਨਾਲੇ ਚਰਾਇਆ ਨਾਲੇ ਲਕੜੀਆਂ ਚੁਣੀਆਂ। ਦਾਦੀ ਨੂੰ ਦਿਤੀਆਂ ਅਤੇ ਦੋ ਮਾਂਡੇ ਮਿਲੇ। ਸੂਰਾਂ ਦੇ ਚਾਰਣ ਲਈ ਹਰ ਇਕ ਘਰ ਤੋਂ ਵਾਰੀ ਵਾਰੀ ਨਾਲ ਦੋ ਡੰਗਾਂ ਦਾ ਦੁਧ ਮਿਲਦਾ ਸੀ। ਪੈਸਾ ਧੇਲਾ ਕਿਥੋਂ ਮਿਲੇ। ਦੋ ਦਿਨ ਦੇ ਬਾਅਦ ਪਿਛਲਾ ਛੇੜੂ ਆ ਗਿਆ। ਇਹ ਦਾਦੀ ਲਈ ਲਕੜੀਆਂ ਇਕਠੀਆਂ ਕਰਦਾ ਰਿਹਾ ਅਤੇ ਗੁਜ਼ਾਰਾ ਚਲਦਾ ਰਿਹਾ। ਕੁਦਰਤ ਦੀ ਗ਼ਲਤੀ ਨਾਲ ਦੋ ਤਿੰਨ ਮੀਂਹ ਪੈ ਗਏ। ਬਾਲਣ ਗਿਲਾ ਹੋ ਗਿਆ। ਗਿਲੇ ਬਾਲਣ ਲਈ ਇਕ ਮਾਂਡਾ ਮਿਲੇ। ਬੁਰਾ ਹਾਲ ਤੇ ਬਾਂਕੇ ਦਿਹਾੜੇ। ਦਿਨੇ ਇਕ ਮਾਂਡਾ ਖਾਏ। ਪਰ ਰਾਤੀਂ ਭੁਖ ਨਾਲ ਨੀਂਦਰ ਨਾ ਆਏ। ਕਿਥੋਂ ਤਕ ਸੱਲੇ ਸਰੀਰ। ਫ਼ਕੀਰਾਂ ਵਾਂਗ ਮੰਗਦਾ ਮੰਗਦਾ ਦੁਆ ਦੇਂਦਾ ਪਿਓ ਦੇ ਘਰ ਤਕ ਪਹੁੰਚ ਗਿਆ।

—੩—

ਬਾਬਾ ਖ਼ੈਰ ਪਾ! ਬਾਬਾ ਖ਼ੈਰ ਪਾ!...ਬਾਬਾ ਖ਼ੈਰ ਪਾ!

ਬਾਬਾ ਮਾਂਡਾ ਖਾ ਕੇ ਸੌਂ ਗਿਆ ਸੀ। ਸੁੱਤੇ ਹੋਏ ਨੂੰ ਇੰਜ ਲਗਾ ਜਿਵੇਂ ਪਤਾਲ ਤੋਂ ਕੋਈ ਉਸ ਨੂੰ ਹਾਕਾਂ ਮਾਰ ਰਿਹਾ ਹੋਵੇ। ਜਾਂ ਜਿਵੇਂ ਖੂਹ ਵਿਚ ਪਏ ਅੱਧ ਤੋਂ ਵਧ ਮੋਏ ਨੂੰ ਕੋਈ ਖੂਹ ਦੇ ਗਲ ਤੋਂ ਹਾਕਾਂ ਮਾਰੇ। ਬਾਪੂ ਦੀ ਅੱਖ ਖੁਲ੍ਹ ਗਈ। ਬਾਹਰ ਆ ਕੇ ਵੇਖਿਆ, 'ਮੈਲੇ, ਪਾਟੇ, ਲੀਰੋ ਲੀਰ ਹੋਏ ਕਪੜਿਆਂ ਵਿਚ ਮੈਲੇ ਵਾਲਾਂ ਵਾਲਾ, ਜਾਂਗਲੀ ਘਾਹ ਜੇਹੀ ਦਾੜ੍ਹੀ ਤੇ ਮੁੱਛਾਂ ਵਾਲਾ, ਇਕ ਢਲਦੀ ਜਵਾਨੀ ਵਾਲਾ ਫ਼ਕੀਰ ਖ਼ੈਰ ਮੰਗ ਰਿਹਾ ਹੈ। "ਬਾਬਾ ਖ਼ੈਰ" ਪਾ ਕਹਿ ਕੇ ਉਸ ਦੇ ਕਦਮਾਂ ਨੂੰ ਚੰਬੜ ਗਿਆ ਤੇ ਰੋ ਪਿਆ। ਆਵਾਜ਼ ਪਛਾਣ ਲਈ ਤੇ ਫ਼ਰਾਖ਼ ਨੂੰ ਉਠਾ ਬਾਹਵਾਂ ਵਿਚ ਘੁਟ ਲਿਆ ਤੇ ਅਥਰੂ ਕੇਰਣ ਲਗਾ। ਲੜਖੜਾਕੇ ਉਸਨੂੰ ਅੰਦਰ ਲੈ ਗਿਆ ਤੇ ਮੰਜੇ ਤੇ ਪਾ ਦਿਤਾ। ਇਸਮਾਇਲ ਤਾਂ ਬਾਹਰਲੇ ਕੰਮ ਤੇ ਗਿਆ ਹੋਇਆ ਸੀ। ਕਿਸ ਨੂੰ ਹਾਕ ਮਾਰਦਾ? ਪਾਣੀ ਭਰ ਲਿਆਇਆ। ਮਾਂ ਵਾਂਗ ਬੇਟੇ ਦਾ ਮੂੰਹ ਧੋਤਾ। ਪਾਣੀ ਪਿਲਾਇਆ ਅਤੇ ਉਸਦੀਆਂ ਟੰਗਾਂ ਤੇ ਪਿੱਠ ਘੁਟਣ ਲਗ ਪਿਆ। ਫ਼ਰਾਖ਼ ਨੂੰ ਇੰਜ ਲਗਾ ਜਿਵੇਂ ਮਾਂ ਉਸ ਨੂੰ ਬੁਖ਼ਾਰ ਵੇਲੇ ਘੁਟਦੀ ਸੀ। ਕੁਝ ਦੇਰ ਬਾਅਦ ਉੱਠ ਬੈਠਾ ਤੇ ਬਾਪੂ ਨੂੰ ਜੱਫੀ ਪਾ ਲਈ। ਅਜੇਹੇ ਘਰ ਨੂੰ ਸਵਰਗ ਕਹਿੰਦੇ ਹਨ। ਬਾਪੂ ਉੱਠ ਕੇ ਬੇਟੇ ਦੇ ਖਾਣ ਲਈ ਬਚਿਆ ਹੋਇਆ ਇਕ ਮਾਂਡਾ ਲੈ ਆਇਆ।ਇਸ ਵਿਚ ਦੁੱਧ ਤੇ ਪਿਆਜ਼ ਪਾਏ ਸਨ। ਦੂਜੇ ਮੰਜੇ ਤੇ ਫੂੜੀ (ਚਟਾਈ) ਪਾਕੇ ਉਸਨੂੰ ਬੈਠ ਕੇ ਖਾਣ ਲਈ ਦਿਤੀ। ਈਦ ਦੀਆਂ ਬਚੀਆਂ ਹੋਈਆਂ ਸੇਵੀਆਂ ਵੀ ਲੈ ਆਇਆ। ਗੁੜ ਦੀ ਰੋੜੀ ਵੀ ਛੱਬੀ। ਪੂਤਰਿਆਂ ਦੀ ਬਣੀ ਹੋਈ ਪਲੇਟ ਜੇਹੀ ਵਿਚ ਰਖ ਦਿਤੀ। ਚਮਚਿਆਂ ਦਾ ਰਿਵਾਜ ਕਿੱਥੇ? ਉਂਗਲੀਆਂ ਤੋਂ ਕੰਮ ਲਿਆ। ਜਦ ਫ਼ਰਾਖ਼ ਖਾ ਚੁਕਾ ਤਾਂ ਲੇਟ ਗਿਆ। ਬਾਪੂ ਉਠ ਕੇ ਗਵਾਂਢੀ ਦੇ ਘਰ ਗਿਆ। ਉਸ ਦੇ ਮੁੰਡੇ ਨੂੰ ਉਸਦੇ ਪਿਓ ਤੋਂ ਅਖਵਾਇਆ ਕਿ ਬਾਪੂ ਅੱਜ ਈਦ ਦੀ ਜਿਆਫ਼ਤ ਦੇ ਰਿਹਾ ਹੈ। ਪਿੰਡ ਦੇ ਸਾਰੇ ਆਉਣ।......

ਸ਼ਾਮ ਪਈ ਤੇ ਜਿਆਫ਼ਤ ਹੋਈ। ਗਵਾਂਢੀ ਮਿੱਟੀ ਦੇ ਭਾਂਡੇ ਲੈ ਆਏ ਸਨ।...ਇਕ ਇਕ ਮਾਂਡਾ ਹਰ ਮਹਿਮਾਨ ਨੂੰ ਦਿੱਤਾ ਗਿਆ। ਅਨ੍ਹੇਰਾ ਪੈਣ ਤੇ ਦੋ ਮਸ਼ਾਲਾਂ ਵੀ ਜਗਦੀਆਂ ਗਈਆਂ। ਇਸਮਾਈਲ ਬਾਰੇ ਲੋਕਾਂ ਨੂੰ ਪੁਛਿਆ ਤੇ ਦਸਿਆ ਗਿਆ ਕਿ ਕਸਾਈਆਂ ਨਾਲ ਵਾਹ ਪੈਂਦਾ ਹੈ। ਉਨ੍ਹਾਂ ਨੇ ਖੱਲਾਂ ਵੇਚ ਕੇ ਉਗਰਾਹੀ ਕਰਕੇ ਭੇਡਾਂ ਬਕਰੀਆਂ ਦਾ ਮੁੱਲ ਦੇਣਾ ਹੋਇਆ। ਦੇਰ ਤਾਂ ਆਪੇ ਲਗ ਗਈ। ਫਿਰ ਰੋਜ਼ ਵੀ ਜਾਣਾ ਹੋਇਆ। ਕੋਈ ਮੁੱਲ ਅੱਜ, ਕੋਈ ਕਲ੍ਹ ਕਿਸੇ ਹੋਰ ਦਿਨ ਦੇਣਾ ਕੀਤਾ। ਮਹਿਮਾਨ ਮਜ਼ੇ ਨਾਲ ਖਾਂਦੇ, ਰਸਦ ਅਤੇ ਗੱਲਾਂ ਕਰਦੇ ਰਹੇ। ਇਸਮਾਈਲ ਪਹਿਲੇ ਘਰ ਗਿਆ ਜਿਵੇਂ ਹਰ ਰੋਜ਼ ਕਰਦਾ ਸੀ। ਉਥੇ ਕੋਈ ਵੀ ਨਾ, ਗੁਆਂਢੀ ਦੇ ਘਰ ਵੀ ਕੋਈ ਨਾ। ਕੋਈ ਵੀ ਨਾ ਦੇਖਿਆ। ਦੂਰੋਂ ਮਸ਼ਾਲਾਂ ਦੀ ਰੋਸ਼ਨੀ ਵੇਖੀ ਬਾਪੂ ਦੇ ਘਰ ਦੀ ਲਗੀ। ਉਸ ਨੂੰ ਭੈ ਲਗਾ। ਕਿਤੇ ਬਾਪੂ ਤਾਂ ਨਹੀਂ ਚਲਾਣਾ ਕਰ ਗਿਆ। ਡਰ ਨਾਲ ਸੋਗ ਚੰਬੜ ਗਿਆ। ਢਿਲਾ ਮੱਠਾ ਟੁਰਦਾ ਆਇਆ। ਗੱਲਾਂ ਕਰਦੇ ਸੁਣਿਆ ਲੋਕਾਂ ਹੈ। ਕੋਲ ਆਕੇ ਭਟਿਆਰੇ ਨੂੰ ਬਾਹਰ ਖੜੇ ਦੇਖਿਆ। ਉਸ ਨੇ ਸਲਾਮ ਕਰਨ ਤੇ ਪੁਛੇ ਜਾਣ ਤੇ ਦਸਿਆ ਕਿ ਫ਼ਰਾਖ਼ ਦੇ ਆਮਦ ਦੀ ਜਿਆਫ਼ਤ ਹੈ। ਡਰ ਤੇ ਸੋਗ ਗੁੱਸੇ ਵਿਚ ਬਦਲ ਗਿਆ। ਵਾਪਸ ਉਠਦੇ ਪਾਸੇ ਮੁੜ ਪਿਆ। ਭਟਿਆਰੇ ਨੇ ਬਾਪੂ ਦੇ ਕੰਨ ਵਿਚ ਕੁਛ ਕਿਹਾ। ਬਾਪੂ ਬਾਹਰ ਨਿਕਲਕੇ ਪੁੱਤਰ ਵਲ ਆ ਕੇ ਦੌੜਿਆ। ਉਸਨੂੰ ਪਕੜ ਕੇ ਵਾਪਸ ਜਾਣ ਤੋਂ ਰੋਕਿਆ ਅਤੇ ਆਪਣੇ ਵਲ ਖਿਚਿਆ ਤੇ ਕਿਹਾ: "ਸਾਰੇ ਦਿਨ ਤੋਂ ਤੇਰੀ ਉਡੀਕ ਕਰ ਰਿਹਾ ਕਿ ਭਰਾ ਨੂੰ ਮਿਲ ਜੋ ਗੰਦੀ ਹਾਲਤ ਵਿਚ ਵਾਪਸ ਆਇਆ ਹੈ। ਮੈਂ ਤਾਂ ਉਸਨੂੰ ਪਛਾਣ ਨਹੀਂ ਸਕਿਆ। ਇਤਨਾ ਨਿਘਰਿਆ ਹੋਇਆ, ਮੈਲਾ, ਲੀਰਾਂ ਵਿਚ ਕਜਿਆ ਡਿਗਦਾ ਡਿਗਦਾ ਫ਼ਕੀਰ ਲਗਦਾ!" "ਜੋ ਅੱਧੀ ਜਇਦਾਦ

ਲੜ ਕੇ ਲੈ ਗਿਆ ਸੀ ਉਸ ਲਈ ਜਿਆਫਤ ਕੀਤੀ ਜਾ ਰਹੀ ਹੈ !" ਇਸਮਾਈਲ ਨੇ ਉਲ੍ਹਾਮੇ ਨਾਲ ਕਿਹਾ । "ਜੇ 'ਖ਼ੈਰ' ਨਾ ਮੰਗਦਾ" ਮੈਂ ਨੀਂਦਰ ਤੋਂ ਉਠਦਾ ਹੀ ਨਾ । ਆਵਾਜ਼ ਤੋਂ ਪਛਾਤਾ ਕਿ ਤੇਰਾ ਛੋਟਾ ਭਰਾ ਹੀ ਹੋਣਾ" । ਫੇਰ ਦੇ ਜ਼ਿਆਫ਼ਤ ਤੇ ਖਾ ਜਿਆਫ਼ਤ । ਤੂੰ ਜਾਣ । ਤੇਰਾ ਵਿਗੜਿਆ ਪੁੱਤਰ ਜਾਣੇ ਮੇਰਾ ਕੀ ? ਦੂਜੀ ਅੱਧੀ ਜਾਇਦਾਦ ਵੀ ਉਸ ਦੇ ਨਾਂ ਕਰਦੇ । ਫਿਰ ਮੇਰੇ ਨਾਲ ਠੂਠਾ ਫੜ ਲਈਂ"। ਇਸਮਾਈਲ ਤਲਖ਼ੀ ਨਾਲ ਬੋਲਿਆ । ਬਾਪੂ ਨੇ ਉਸ ਨੂੰ ਆਪਣੇ ਘਰ ਵਲ ਖਿੱਚਿਆ । ਉਸ ਨੂੰ ਛੁੜਾਇਆ । ਨਿਕੀ ਜੇਹੀ ਰੱਸਾ ਕਸ਼ੀ ਹੋਈ । ਬਾਬਾ ਡਿੱਗ ਪਿਆ । ਭਟਿਆਰ ਵੇਖਦਾ ਤੇ ਸੁਣਦਾ ਸੀ । ਉਹ ਦੌੜਿਆ । ਦੋਹਾਂ ਨੇ ਉਠਾਇਆ । ਉਠ ਕੇ ਪੁੱਤਰ ਨੂੰ ਗਲਵਕੜੀ ਪਾ ਲਈ । ਇਸਮਾਈਲ ਨੇ ਖੋਲ੍ਹ ਦਿਤੀ । "ਨਹੀਂ ਸ਼ਾਮਲ ਹੋਣਾ ?" "ਸਵਾਲ ਪੈਦਾ ਨਹੀਂ ਹੁੰਦਾ ।" ਤੇਰਾ ਮਾ ਪਿਓ ਜਾਇਆ ਮਰ ਕੇ ਜੀ ਪਿਆ ਹੈ । ਹੁਣ ਮੈਂ ਮਰ ਜਾਣਾ ਤੂੰ ਉਸਨੂੰ ਧੱਕੇ ਦੇ ਕੱਢ ਦਈਂ । ਫਿਰ ਆਜ਼ਾਦ ਹੋ ਜਾਈਂ ਅਤੇ ਜਾਇਦਾਦ ਦਾ ਮਾਲਕ । ਖ਼ੁਦ ਮੁਖ਼ਤਿਆਰ ਇਹ ਆਖ ਕੇ ਬਾਪੂ ਦੇ ਅਥਰੂ ਵਗ ਪਏ ਅਤੇ ਕੰਬਣ ਲਗਾ । ਉਸ ਦੇ ਸ਼ਬਦਾਂ ਨੇ ਇਸਮਾਈਲ ਨੇ ਜ਼ਖ਼ਮੀ ਕਰ ਦਿਤਾ । ਉਸ ਦੀ ਕੰਬਣੀ ਇਸਮਾਈਲ ਦੇ ਮੂੰਹ ਤੇ ਅਫ਼ਸੋਸ ਚਪੇੜ ਵਜੀ । ਉਸਦਾ ਹਠ ਸ਼ਰਮ ਵਿਚ ਬਦਲ ਗਿਆ । ਪਿਓ ਦੇ ਕਦਮਾਂ ਤੇ ਝੁਕ ਗਿਆ ਮਾਫ਼ੀ ਮੰਗੀ । ਜਿਹੜੀ ਗਲਵਕੜੀ ਖੋਲ੍ਹੀ ਸੀ ਉਹ ਫਿਰ ਪਾ ਲਈ । ਬਾਬਾ ਮੁਸਕਰਾ ਪਿਆ । ਦੋਵੇਂ ਇਕ ਦੂਜੇ ਦੇ ਮੋਢਿਆਂ ਤੇ ਬਾਹਵਾਂ ਰਖਕੇ ਜ਼ਿਆਫ਼ਤ ਵਿਚ ਸ਼ਾਮਲ ਹੋ ਗਏ । ਤਾੜੀਆਂ ਵਜੀਆਂ । ਮਸ਼ਾਲਾਂ ਵਧ ਰੋਸ਼ਨ ਹੋ ਗਈਆਂ ।

—ਰ. ਲ. ਆਹੂਜਾ

ਕੋਊ ਭਇਓ ਮੁੰਡੀਆ ਸੰਨਿਆਸੀ
ਕੋਊ ਜੋਗੀ ਭਇਓ
ਕੋਈ ਬ੍ਰਹਮਚਾਰੀ ਕੋਊ ਜਤੀਅਨਮਾਨਬੋ ।

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ।

ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ।

ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥

ਗੁਰੂ ਗੋਬਿੰਦ ਸਿੰਘ—ਅਕਾਲ ਉਸਤਤ

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਅਗਸਤ-ਸਤੰਬਰ ੧੯੮੬ ਅੰਕ ਦੇਖੋ)

**੨੭ ਸਤੰਬਰ ੧੯੭੮ ਬੁਧਵਾਰ**

**(ਚਲਦਾ ਪਰਸੰਗ—ਜਲੰਧਰ ਸੰਤ ਪਿਆਰਾ ਸਿੰਘ ਦ ਭੋਗ ਸਮੇਂ ਸਤਿਗੁਰੂ ਜੀ ਦਾ ਕਥਨ)**

...ਚੇਤੇ ਰਖਣਾ ਚਾਹੀਦਾ ਹੈ : ਭਗਤਾ ਤੇ ਸੰਸਾਰੀਆ ਜੋੜ ਕਦੇ ਨਾ ਆਇਆ।

—ਮੌਤ ਦੇ ਹੱਥ ਵਿਚ ਸਿਖ ਆਪ ਨਹੀਂ ਆਉਂਦਾ ਸਗੋਂ ਮੌਤ ਨੂੰ ਆਪਣੇ ਹੱਥ ਵਿਚ ਰਖਦਾ ਹੈ, ਜਿਵੇਂ ਸਿਆਣਾ ਡਰਾਈਵਰ ਸਟੇਅਰਿੰਗ ਨੂੰ ਆਪਣੇ ਹੱਥ ਵਿਚ ਰਖਦਾ ਹੈ, ਉਸਤੇ ਆਪਣੇ ਮਨ ਮਸਤਕ ਤੇ ਹੱਥਾਂ ਦੁਆਰਾ ਸਹੀ ਪਕੜ ਰਖਦਾ ਹੈ, ਉਸਦੇ ਅਧੀਨ ਨਹੀਂ ਹੁੰਦਾ। ਇਕ ਰਾਮਦਾਸੀਆ ਸਿਖ ਪਿੰਡ ਕਕਰਾਲਾ। ਪਿਤਾ ਦਾ ਨਾਮ ਖੜਕ ਸਿੰਘ ਪੁੱਤਰ ਦਾ ਨਾਂ ਠਾਕਰ ਸਿੰਘ। ਪਿਤਾ ਪੁਤਰ ਪਹਿਲਾਂ ਕਿਸੇ ਹੋਰ ਪਿੰਡ ਵਿਚ ਰਹਿੰਦੇ ਸਨ। ਪਰ ਇਹ ਕਕਰਾਲੇ ਦੀ ਗੱਲ ਹੈ। ਪੁੱਤਰ ਚੜਾਈ ਕਰ ਗਿਆ। ਇਕੋ ਇਕ ੩੫ ਸਾਲਾਂ ਦਾ ਜੁਆਨ। ਲੋਕਾਂ ਨੇ ਖੜਕ ਸਿੰਘ ਨਾਲ ਅਫਸੋਸ ਕੀਤਾ : ਤੂੰ ਏਨਾ ਚੰਗਾ ਗੁਰੂ ਕਾ ਸਿਖ। ਤੇਰੇ ਨਾਲ ਵੀ ਏਨਾ ਧੱਕਾ! ਖੜਕ ਸਿੰਘ ਨੇ ਅਫਸੋਸ ਕਰਨ ਵਾਲਿਆਂ ਨੂੰ ਆਖਿਆ : ਇਹਦੀ ਉਮਰ ਹੀ ਏਨੀ ਸੀ। ਅਕਾਲ ਪੁਰਖ ਦੀ ਰਜ਼ਾ ਧੱਕਾ ਨਹੀਂ ਹੁੰਦਾ। ਮੈਂ ਇਸ ਲੜਕੇ ਨੂੰ ਜਿਵਾ ਵੀ ਸਕਦਾ ਹਾਂ। ਤੇ ਉਸਨੇ ਠਾਕਰ ਸਿੰਘ ਨੂੰ ਉਠਕੇ ਬੈਠਣ ਨੂੰ ਕਿਹਾ। ਠਾਕਰ ਸਿੰਘ ਉਠ ਕੇ ਬੈਠ ਗਿਆ। ਉਸ ਨੇ ਸਭਨਾਂ ਆਇਆਂ ਨਾਲ ਗੱਲਾਂ ਬਾਤਾਂ ਕੀਤੀਆਂ ਅਤੇ ਫਿਰ ਮੌਤ ਮਾਂ ਦੀ ਗੋਦ ਵਿਚ ਜਾ ਬੈਠਾ। ਸਿਖ ਵਾਸਤੇ ਜੀਉਣਾ ਤੇ ਮਰਨਾ ਦੋਵੇਂ ਹੀ ਰਜ਼ਾ ਵਿਚ ਹਨ।

—ਸਿਖਾਂ ਨੇ ਸਤਿਗੁਰੂ ਦੇ ਦਰਸ਼ਨ ਨੂੰ ਹੀ ਸਭ ਤੋਂ ਪਿਆਰੀ ਚੀਜ਼ ਸਮਝਿਆ ਹੈ।

—ਪੰਡਿਤ ਗੋਪਾਲ ਸਿੰਘ ਜੀ ਨਾਲ ਪਿੰਡ ਗੋਲੇ-ਟੋਲੇ ਦਾ ਇਕ ਬੰਤਾ ਸਿੰਘ ਨਾਮੀ ਸਿਖ ਢੋਲਕ ਵਜਾਂਦਾ ਹੁੰਦਾ ਸੀ ਨਾਲ ਸ਼ਬਦ ਵੀ ਪੜ੍ਹਿਆ ਕਰਦਾ ਸੀ। ਭਰਾਵਾਂ ਨਾਲ ਲੜ ਕੇ ਘਰੋਂ ਜਾਣ ਲਗਾ ਤਾਂ ਉਹਨਾਂ ਕਿਹਾ : ਤੂੰ ਪਤਾ ਨਹੀਂ ਕਿਥੇ ਤੇ ਕਿਵੇਂ ਕਰਨਾ ਹੈ, ਘਰ ਛੱਡ ਕੇ ਜਾ ਰਿਹਾ ਏਂ। ਬੰਤਾ ਸਿੰਘ ਬੋਲਿਆ : ਮੈਂ ਸਤਿਗੁਰੂ ਪ੍ਰਤਾਪ ਸਿੰਘ ਦਾ ਸਿਖ ਹਾਂ। ਮੈਨੂੰ ਪਤਾ ਹੈ ਮੈਂ ਕਿਵੇਂ ਮਰਨਾ ਹੈ। ਜਦੋਂ ਉਹਦੀ ਮਿਰਤੂ ਦਾ ਸਮਾਂ ਆਇਆ ਤਾਂ ਸਾਰੇ ਭਰਾ ਭਰਜਾਈਆਂ ਤੇ ਸੰਬੰਧੀਆਂ ਨੂੰ ਬੁਲਵਾਕੇ ਕਹਿਓ ਸੁ ਹੁਣ ਮੇਰਾ ਸਮਾ ਆ ਪਹੁੰਚਾ ਹੈ। ਤੁਹਾਡੇ ਨਾਲ ਗੱਲ ਕੀਤੀ ਸੀ ਨਾ। ਚੜ੍ਹਾਈ ਕਰਨ ਤੋਂ ਪਹਿਲਾਂ ਤੁਹਾਨੂੰ ਸੱਦ ਘਲਿਆ ਏ। ਮੇਰੇ ਨਾਲ ਜੋ ਗੱਲ ਕਰਨੀ ਜੇ ਕਰ ਲਓ।



ਸਤਿਗੁਰੂ ਜਗਜੀਤ ਸਿੰਘ ਜੀ

ਸਾਧਾਰਨ ਜਿਹਾ ਜ਼ਿਮੀਦਾਰ ਭੈਣ ਭਰਾਵਾਂ ਤੇ ਹੋਰ ਸੰਬੰਧੀਆਂ ਨਾਲ ਗੱਲ ਕਰਕੇ ਅੱਖੀਆਂ ਮੀਟ ਗਿਆ।

—ਸਿਆਸਤ ਸਾਡੇ ਵੱਸ ਦਾ ਰੋਗ ਨਹੀਂ। ਇਹਦੇ ਵਿਚ ਝੂਠ ਦੀ ਵਰਤੋਂ ਖੂਬ ਹੁੰਦੀ ਹੈ। ਇਹ ਵੀ ਇਕ ਜਾਚ ਹੈ ਜਿਨੂੰ ਆਉਂਦੀ ਹੋਵੇ ਉਹੋ ਇਸ ਅਖਾੜੇ ਵਿਚ ਉਤਰ ਸਕਦਾ ਹੈ। ਕਲ੍ਹ ਦੇ ਕਾਂਗਰਸੀ ਅੱਜ ਜਨਤਾ ਪਾਰਟੀ ਦਾ ਲੇਬਲ ਲੁਆਕੇ ਹਕੂਮਤ ਤੇ ਕਾਬਜ਼ ਹਨ। ਹਾਕੀ ਜਾਂ ਕ੍ਰਿਕਟ ਦੇ ਖਿਡਾਰੀਆਂ ਵਾਂਗ ਸਿਆਸਤ ਦੇ ਖਿਡਾਰੀ ਹੀ ਇਹ ਕ੍ਰਿਸ਼ਮਾ ਕਰ ਸਕਦੇ ਹਨ।

—ਸ੍ਰੀ ਸਤਿਗੁਰੂ ਜੀ ਨੇ ਜਲੰਧਰ ਸ਼ਹਿਰ ਦੇ ਹੀ ਸ. ਅਮਰ ਸਿੰਘ ਜੀ ਦੀ ਮਿਰਤੂ ਬਾਰੇ ਵੀ ਦਸਿਆ।

—ਅਜ ਕਲ ਗੁਰ ਸ਼ਬਦ ਦੀ ਬੜੀ ਚਰਚਾ ਹੈ। ਵਿਆਖਿਆ ਚਾਹੇ ਜਿੰਨੀ ਕਰ ਲਈਏ ਜਦ ਤਕ ਜੀਵਨ ਨਾ ਢਾਲੀਏ ਗੁਰ ਸ਼ਬਦ ਅਨੁਸਾਰ, ਕੁਝ ਵੀ ਨਹੀਂ ਬਣਦਾ। ਐਮ. ਐਲ. ਏ. ਦੀ ਚਰਚਾ ਨਾਲ ਐਮ. ਐਲ. ਏ. ਨਹੀਂ ਬਣਿਆ ਜਾਂਦਾ। ਉਸ ਲਈ ਤਾਂ ਉਨ੍ਹਾਂ ਸਾਰੇ ਅਮਲਾਂ ਵਿਚੋਂ ਲੰਘਣਾ ਪਵੇਗਾ ਜਿਨ੍ਹਾਂ ਨਾਲ ਐਮ. ਐਲ. ਏ. ਬਣਾ ਸਕਦੀ ਹੈ।

—ਸੰਤ ਸੁਰਜਨ ਸਿੰਘ ਜੀ ਦਾ ਸਰੀਰ ਜਦੋਂ ਚਲਣ ਤੇ ਆਇਆ, ਕਹਿਣ ਲਗੇ: ਹੋਰ ਤਾਂ ਸਭ ਠੀਕ ਹੈ ਪਰ ਬੁਢਾ ਸਿੰਘ (ਪਿੰਡ ਵਾਂ ਜ਼ਿਲਾ ਅੰਮ੍ਰਿਤਸਰ) ਹੁਰਾਂ ਨੂੰ ਮਿਲਣਾ ਸੀ। ਉਧਰ ਸੰਤ ਬੁਢਾ ਸਿੰਘ ਜੀ ਨੇ ਸੁਪਤਨੀ ਇੰਦ ਕੌਰ ਨੂੰ ਆਖਿਆ ਚਾਹਟਾ ਬਣਾ ਦਿਓ, ਮੈਂ ਕਿਧਰੇ ਜਾਣਾ ਹੈ। ਇੰਦ ਕੌਰ ਨੇ ਪੁਛਿਆ: ਅੱਧੀ ਰਾਤੀਂ ਕਿਧਰ? ਬਾਹਰ ਵਾ-ਠੱਕਾ ਹੈ। ਸਿਆਲੇ ਦੀ ਰਾਤ ਹੈ।" ਦਿਨ ਚੜੇ ਚਲੇ ਜਾਇਓ। ਸੰਤ ਬੁੱਢਾ ਸਿੰਘ ਬੋਲੇ: ਸੁਰਜਨ ਸਿੰਘ ਜੀ ਯਾਦ ਕਰਦੇ ਹਨ, ਉਹਨਾਂ ਦਾ ਅੰਤ ਸਮਾ ਆ ਗਿਆ ਹੈ। ਬੁੱਢਾ ਸਿੰਘ ਜੀ ਨੇ ਗੁਰਦਾਸਪੁਰ ਜ਼ਿਲੇ ਦੇ ਇਕ ਪਿੰਡ ਵਿਚ ਜਾਣਾ ਸੀ। ਰਾਹ ਵਿਚ ਨਦੀਆਂ, ਨਾਲੇ, ਦਰਿਆ ਵੀ ਸਨ। ਪਰ ਸੰਤਾਂ ਸ਼ਬਦ ਦੀ ਸਵਾਰੀ ਕਰਨੀ ਸੀ।

ਜਦੋਂ ਅੰਮ੍ਰਿਤ ਵੇਲੇ ਦੋ ਤਿੰਨ ਵਜੇ ਦਾ ਵਕਤ ਹੋਇਆ ਤਾਂ ਸੰਤ ਸੁਰਜਨ ਸਿੰਘ ਆਹਲੂਵਾਲ ਹੁਰਾਂ ਨੇ ਪਰਵਾਰ ਤੇ ਸੰਬੰਧੀਆਂ ਨੂੰ ਕਿਹਾ: ਬੂਹੇ ਖੋਲ੍ਹ ਦਿਓ, ਕੋਈ ਆ ਰਿਹਾ ਹੈ। ਰਿਸ਼ਤੇਦਾਰ ਤੇ ਘਰ ਦੇ ਕਹਿਣ ਲਗੇ: ਬਾਹਰ ਤਾਂ ਵਾ ਠੱਕਾ ਵਗ ਰਿਹਾ ਹੈ: ਮਰਨਾ ਹੈ ਕਿਸੇ ਨੇ ਇਸ ਵੇਲੇ ਤੁਰ ਕੇ! ਬੂਹਾ ਖੁਲ੍ਹਿਆਂ ਅੰਦਰ ਹਵਾ ਤੇ ਠੰਢ ਵਧ ਜਾਵੇਗੀ। ਇਸ ਵੇਲੇ ਕਿਨ ਆਉਣਾ? ਸੰਤਾਂ ਕਿਹਾ: ਬਚਨ ਮੰਨੋ। ਬੂਹਾ ਖੋਲੋ, ਸੰਤ ਬੁਢਾ ਸਿੰਘ ਜੀ ਆ ਰਹੇ ਨੇ। ਬੂਹਾ ਖੁਲ੍ਹਿਆ ਤਾਂ ਸੰਤ ਬੁੱਢਾ ਸਿੰਘ ਜੀ ਅੰਦਰ ਲੰਘ ਆਏ। ਆਉਂਦਿਆਂ ਹੀ ਕਹਿਣ ਲਗੇ: ਮੈਂ ਸੋਚਿਆ ਜੇ ਸੰਤਾਂ ਯਾਦ ਕੀਤਾ ਹੈ ਤਾਂ ਛੇਤੀ ਹੀ ਜਾ ਕੇ ਮਿਲ ਆਵਾਂ।

ਪਰਸਪਰ ਵਾਰਤਾਲਾਪ ਕਰਕੇ ਸੁਰਜਨ ਸਿੰਘ ਜੀ ਨੇ ਪ੍ਰਾਣ ਤਿਆਗ ਦਿਤੇ। ਇਹ ਕਲਪਣਾ ਨਹੀਂ। ਨਾਮਧਾਰੀਆਂ ਦਾ ਜੀਵਨ ਹੈ।

—ਕਾਨਪੁਰ ਵਿਚ ਅਭਾਗੇ ਵਿਅਕਤੀਆਂ ਦੀ ਮੌਤ ਦੇ ਧਿਆਨ ਵਿਚ ਆਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ: ਇਸ (ਪਿਆਰਾ ਸਿੰਘ ਜੀ ਦੇ) ਮਰਨੇ ਤੋਂ ਮੈਨੂੰ ਉਹਨਾਂ ਦੀ ਯਾਦ ਆਈ ਹੈ ਜੋ ਕਲ੍ਹ ਕਾਨਪੁਰ ਵਿਚ ਗੁਜ਼ਰ ਗਏ। ਮੈਨੂੰ ਬੜਾ ਦੁਖ ਹੋਇਆ। ਅਜ ਅਖਬਾਰ ਵਿਚ ਪੜ੍ਹਿਆ ਹੈ ਕਾਨਪੁਰ ਵਿਚ ਕਿੰਨੇ ਈ ਸਰੀਰ ਚੜ੍ਹਾਈ ਕਰ ਗਏ ਹਨ। ਸਾਨੂੰ ਉਨ੍ਹਾਂ ਸਾਰਿਆਂ ਨਾਲ ਪੂਰੀ ਹਮਦਰਦੀ ਹੈ। ਸਤਿਗੁਰੂ ਕਿਰਪਾ ਕਰੇ, ਸਾਨੂੰ ਸੁਮਤ ਆਵੇ। ਤਲਵੰਡੀ ਸਾਹਿਬ ਨੂੰ ਮੈਂ ਮਿਲਿਆ ਨਹੀਂ ਚੰਗੀ ਤਰ੍ਹਾਂ, ਪਰ ਟੌਹੜਾ ਸਾਹਿਬ, ਬਾਦਲ ਸਾਹਿਬ ਬੜੇ ਸਯੋਗ ਆਦਮੀ ਹਨ—ਅੱਜ ਦੇ ਦਿਨ ਉਹਨਾਂ ਨੂੰ ਕਹਾਂਗਾ ਕਿ ਉਹ ਇਸ ਗਲ ਵਿਚ ਦਖਲ ਦੇਣ। ਉਹਨਾਂ ਕੋਲ ਤਾਕਤ ਹੈ। ਜਿਦੇ ਕੋਲ ਤਾਕਤ ਹੈ ਉਹੋ ਕੁਝ ਕਰ ਸਕਦਾ ਹੈ। ਜਿਹਦੇ ਕੋਲ ਤਾਕਤ ਨਹੀਂ, ਉਸ ਨੇ ਕੀ ਕਰਨਾ ਹੈ। ਉਹ ਕਿਰਪਾ ਕਰਨ, ਕੋਈ ਐਸਾ ਢੰਗ ਕਢਣ ਕਿ ਅਗਾਂਹ ਵਾਸਤੇ ਕੋਈ ਨੁਕਸਾਨ ਨਾ ਹੋਵੇ।

"ਐਸੇ ਐਸੇ ਮਸਲੇ ਸਾਡੇ ਵਿਚ ਆ ਚੁਕੇ ਹਨ ਜਿਨ੍ਹਾਂ ਦਾ ਹਲ ਸਿਆਣਪ ਤੇ ਠਰੰਮੇ ਨਾਲ ਕਢਣਾ ਬਣਦਾ ਹੈ। ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਸ. ਦਰਸ਼ਨ ਸਿੰਘ ਫੇਰੂਮਾਨ ਹੁਰਾਂ ਨੂੰ ਜਿਹੜੇ ਦੇਸ਼ ਹਿਤੂ ਸਨ ਤੇ ਸਿਖ ਮਸਲਿਆਂ ਦੇ ਚੰਗੇ ਘੁਲਾਟੀਏ ਸਨ। ਇਹਨਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵੀ ਚੰਗਾ ਮੇਲ ਸੀ। ਉਹਨਾਂ ਦੇ ਅੰਤਲੇ ਦਿਨ ਆਏ। ਉਹਨਾਂ ਬਾਰੇ ਵੀ ਤੁਹਾਨੂੰ ਚੰਗੀ ਤਰ੍ਹਾਂ ਪਤਾ ਹੈ। ਮੈਨੂੰ ਬੜੀ ਹੈਰਾਨੀ ਹੋਈ ਤੇ ਅਫਸੋਸ ਵੀ ਹੋਇਆ ਇਹ ਵੇਖ ਕੇ ਕਿ ਮੈਂ ਦਰਸ਼ਨ ਸਿੰਘ ਹੁਰਾਂ ਨੂੰ ਮਿਲਣ ਗਿਆ ਤਾਂ ਮੈਨੂੰ ਬਹੁਤ ਸਾਰੇ ਬੰਦਿਆਂ ਦਸਿਆ ਕਿ ਏਥੇ ਸੀ. ਆਈ. ਡੀ. ਹੈ ਤੇ ਪਹਿਰਾ ਹੈ ਜੇ ਤੂੰ ਅੰਦਰ ਗਿਆ ਤਾਂ ਪਤਾ ਨਹੀਂ ਤੇਰੇ ਤੇ ਕੀ ਹੋ ਜਾਵੇ। ਮੈਂ ਆਖਿਆ, ਇਹ (ਫੇਰੂਮਾਨ) ਸਰੀਰ ਛਡਣ ਲਗਾ ਹੈ, ਆਪਣਾ ਪ੍ਰਣ ਨਿਭਾਅ ਰਿਹਾ ਹੈ, ਉਹਦੇ ਕੋਲ

ਬਹਿਕੇ ਦੋ ਘੜੀਆਂ ਗੱਲਾਂ ਵੀ ਨਹੀਂ ਹੋ ਸਕਦੀਆਂ। ਮੈਂ ਕਿਹਾ, ਜੋ ਹੋਵੇਗੀ ਵੇਖੀ ਜਾਵੇਗੀ। ਮੈਂ ਫੇਰੂਮਾਨ ਜੀ ਨੂੰ ਜਾ ਕੇ ਮਿਲਿਆ। ਦਰਸ਼ਨ ਮੇਲਾ ਕਰਕੇ ਆ ਗਿਆ। ਮੇਰਾ ਮਤਲਬ ਹੈ ਕਿ ਉਹ ਲੋਕ ਕੌਣ ਸਨ ? ਪਹਿਰਾ ਕੌਣ ਲਾਉਣ ਵਾਲੇ ਸਨ ? ਉਹ ਬਾਹਰਲੇ ਤਾਂ ਨਹੀਂ ਸਨ ? ਜਦੋਂ ਤਾਕਤ ਹੱਥ ਵਿਚ ਹੋਵੇ ਓਦੋਂ ਜੇ ਆਦਮੀ ਕੁਝ ਚੰਗਾ ਚੰਗਾ ਕਰ ਜਾਵੇ, ਇਹੋ ਵਧੀਆ ਚੀਜ਼ ਹੈ।

—ਐਸ ਵੇਲੇ ਦੇਸ਼ ਨਾਜ਼ਕ ਦੌਰ ਵਿਚੋਂ ਲੰਘ ਰਿਹਾ ਹੈ। ਇਸ ਨੂੰ ਬਚਾਣ ਵਾਸਤੇ ਜਿਨ੍ਹਾਂ ਕੋਲ ਸੱਤਾ ਹੈ, ਜੋ ਕਰਣ ਧਾਰ ਹਨ, ਇਸ ਵੇਲੇ ਉਹ ਜ਼ਰੂਰ ਧਿਆਨ ਦੇਣ। ਮੈਂ ਤਾਂ ਸਿਰਫ ਆਖਣਾ ਹੀ ਹੈ। ਧਿਆਨ ਉਹਨਾਂ ਦੇਣਾ ਹੈ ਜਿਨ੍ਹਾਂ ਕੋਲ ਤਾਕਤ ਹੈ ਤੇ ਜੋ ਕੁਝ ਕਰ ਸਕਦੇ ਹਨ।

—ਡਰ ਇਸ ਗੱਲੋਂ ਵੀ ਲੱਗਦਾ ਹੈ ਕਿ ਗੱਲ ਕੋਈ, ਭਾਵੇਂ ਕਿਸੇ ਤਰ੍ਹਾਂ ਆਖੀ ਜਾਵੇ, ਉਸ ਨੂੰ ਹਰ ਬੰਦਾ ਆਪਣੇ ਰੰਗ ਵਿਚ ਪੇਸ਼ ਕਰੇਗਾ। ਮੈਂ ਇਹ ਕਹਾਂਗਾ ਕਿ ਇਹ ਚੀਜ਼ ਨਹੀਂ ਹੋਣੀ ਚਾਹੀਦੀ। ਗੱਲ ਦੇ ਸਹੀ ਅਰਥ ਲਾਏ ਜਾਣ ਤੇ ਠੀਕ ਸੰਦਰਭ ਵਿਚ ਲਈ ਜਾਵੇ। ਫਰਜ਼ ਕਰੋ ਜਿਹੜੀ ਗੱਲ ਮੈਂ ਚਾਹੁੰਦਾ ਹਾਂ ਉਹ ਕਿਸੇ ਨੂੰ ਠੀਕ ਨਹੀਂ ਬੈਠਦੀ ਜਾਂ ਲਗਦੀ, ਓਨੀ ਗੱਲ ਛੱਡ ਦਿਤੀ ਜਾਵੇ ਤਾਕਿ ਗਲਤ ਗੱਲ ਕੀਤੀ ਹੋਈ ਅਗਲੇ ਪਾਸੇ ਭੜਕਾਹਟ ਨਾ ਪੈਦਾ ਕਰੇ। ਐਸ ਵੇਲੇ ਪਾਣੀ ਛਿੜਕਣ ਦੀ ਲੋੜ ਹੈ। ਕਿਸੇ ਨੂੰ ਵੀ ਉਕਸਾਹਟ ਨਹੀਂ ਦੇਣੀ ਚਾਹੀਦੀ।

—ਮੈਂ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਸਚੇ ਪਾਤਸ਼ਾਹ ਕਿਰਪਾ ਕਰਨ, ਜਿਹੜੇ ਜਿਹੜੇ ਤਾਕਤ ਵਾਲੇ ਬੰਦੇ ਹਨ ਉਹ ਇਸ ਪਾਸੇ ਤਕੜੇ ਹੋ ਕੇ ਲਗਣ ਤਾਕਿ ਅਗੋਂ ਤੋਂ ਐਸੇ ਹਾਦਸੇ ਨਾ ਹੋਣ ਜਿਨ੍ਹਾਂ ਨਾਲ ਸਾਡੇ ਦੇਸ ਦਾ ਨੁਕਸਾਨ ਹੋਵੇ। ਕਿਸੇ ਧਿਰ ਦਾ ਕੋਈ ਬੰਦਾ ਮਰਦਾ ਹੈ ਉਹ ਸਾਡੇ ਦੇਸ ਦਾ ਨਾਗਰਿਕ ਮਰਦਾ ਹੈ, ਸਾਡੇ ਪੰਜਾਬ ਦਾ ਮਰਦਾ ਹੈ। ਕਾਨਪੁਰ ਤੋਂ ਜਾਂਦਾ ਹੈ ਤਾਂ ਸਾਡੇ ਦੇਸ਼ ਦਾ ਹੀ ਜਾਂਦਾ ਹੈ। ਇਸ ਪਾਸੇ ਧਿਆਨ ਦਿਓ, ਬੰਦਾ ਸਾਡੇ ਦੇਸ ਦਾ ਹੀ ਮਰਦਾ ਹੈ। ਪਤਾ ਨਹੀਂ ਮਰਨ ਵਾਲੇ ਨੇ ਸਾਡੇ ਦੇਸ਼ ਦੇ ਹਿਤ ਵਿਚ ਪਤਾ ਨਹੀਂ ਕੀ ਕੁਝ ਕਰ ਸਕਣਾ ਸੀ। ਜੇ ਉਹ ਹੀ ਨਾ ਰਿਹਾ ਤਾਂ ਕਿੰਨਾ ਘਾਟਾ ਪਿਆ।

—ਸਾਰੇ ਆਦਮੀ ਭਾਵੇਂ ਉਹ ਕਿਸੇ ਵੀ ਧਰਮ ਦੇ ਹੋਣ ਇਕ ਘੰਟਾ ਆਪਣੇ ਸਥਾਨ ਤੇ ਬੈਠ ਕੇ ਈਸ਼ਵਰ ਚਿੰਤਨ ਕਰਿਆ ਕਰਨ। ਦੁਕਾਨਾਂ, ਰੇਲਾਂ, ਸਿਨਮਿਆਂ ਵਿਚ ਅਸੀਂ ਕੱਠੇ ਬੈਠ ਸਕਦੇ ਹਾਂ ਕੀ ਗੁਰਦੁਆਰਿਆਂ ਵਿਚ ਨਹੀਂ ਕਠਿਆਂ ਬੈਠਿਆ ਜਾ ਸਕਦਾ ? ਮੇਰੀ ਬੇਨਤੀ ਹੈ :

ਉਦਮੁ ਕਰਿ ਹਰਿ ਜਾਪਣਾ
ਵਡਭਾਗੀ ਧਨੁ ਖਾਟਿ।
ਸੰਤ ਸੰਗਿ ਹਰਿ ਸਿਮਰਣਾ
ਮਲੁ ਜਨਮ ਜਨਮ ਕੀ ਕਾਟਿ।

ਸਤਿਗੁਰੂ ਜੀ ਦਾ ਕਥਨ ਸਮਾਪਤ ਹੋਇਆ ਤਾਂ ਸ. ਰਛਪਾਲ ਸਿੰਘ ਨੇ ਅਰਜ ਕੀਤੀ ਕਿ ਉਹਨਾਂ ਦੇ ਘਰ ਚਰਨ ਪਾਕੇ ਗ੍ਰਿਹ ਪਵਿਤਰ ਕੀਤਾ ਜਾਇ। ਸੱਚੇ ਪਾਤਸ਼ਾਹ ਦੀਵਾਨ ਚੋਂ ਉਠਦਿਆਂ, ਪਾਲ ਕੇ ਘਰ ਪਧਾਰੇ। ਕੁਰਸੀ ਉਪਰ ਵਿਰਾਜਮਾਨ ਹੋਵੇ ਤਾਂ ਸ: ਰਛਪਾਲ ਸਿੰਘ ਨੇ ਆਪਣੇ ਸਾਰੇ ਪਰਵਾਰ ਦੇ ਜੀਆਂ ਦੀ ਜਾਣ ਪਛਾਣ ਕਰਵਾਈ। ਸਤਿਗੁਰੂ ਜੀ ਨੇ ਗੁਰਸਿਖੀ ਗ੍ਰਹਿਣ ਕੀਤੀ ਰਖਣ ਦੀ ਪ੍ਰੇਰਣਾ ਦਿਤੀ।

ਉਪ੍ਰੰਤ ਪੰਡਿਤ ਜੀ ਨੂੰ ਨਾਲ ਲੈ ਕੇ ਆਪ ਸ੍ਰੀ ਭੈਣੀ ਸਾਹਿਬ ਵਾਸਤੇ ਚਲ ਪਏ।

ਮੈਂ ਕਲ੍ਹ ਨੂੰ ਦਿਲੀ ਜਾਣ ਲਈ ਏਥੇ ਜਲੰਧਰ ਹੀ ਅਟਕ ਗਿਆ। ਜਲੰਧਰ ਆਇਆਂ "ਵਰਿਆਮ" ਹੀ ਮੇਰੀ ਠਾਹਰ ਹੈ।

ਛੋਟੇ ਛੋਟੇ ਟੋਟਕੇ ਅਜ ਦੇ ਸਫਰ ਨਾਲ ਹੋਰ ਵੀ ਸੰਬੰਧਤ ਹਨ, ਸਹਿਜੇ ਸਹਿਜੇ ਮੇਰੀ ਯਾਦ ਵਿਚੋਂ ਉਭਰ ਰਹੇ ਹਨ। ਜਿਵੇਂ :

## ਚੱਕ ਕੂਕਿਆਂ ਦੀਆਂ ਗੱਲਾਂ

—ਚੱਕ ਕੂਕਿਆਂ ਵਿਚ ਇਕ ਨੌਜੁਆਨ ਨੇ ਸਤਿਗੁਰੂ ਜੀ ਨੂੰ ਆਪਣੀ ਮਾਂ ਵਲੋਂ ਲਿਖਵਾਇਆ ਹੋਇਆ ਇਕ ਪੱਤਰ ਭੇਟ ਕੀਤਾ ਜਿਸ ਵਿਚ ਉਸ ਦੇ ਲੜਕੇ ਨੂੰ ਵਿਆਹੁਣ ਬਾਰੇ ਫਿਕਰ ਸੀ। ਪੱਤਰ ਪੜ੍ਹਕੇ ਸਤਿਗੁਰੂ ਜੀ ਨੇ ਲੜਕੇ ਨੂੰ ਬੁਲਾਇਆ। ਬਚਨ ਕੀਤਾ : ਮਾਂ ਨੂੰ ਆਖ ਚਿੰਤਾ ਨਾ ਕਰੇ। ਵਿਆਹ ਹੋ ਜਾਵੇਗਾ।

—ਚੱਕ ਕੂਕਿਆਂ ਵਿਚ ਮਥਾ ਟੇਕਣ ਵਾਲੀਆਂ ਬੀਬੀਆਂ ਵਿਚੋਂ ਇਕ ਵਲ ਇਸ਼ਾਰਾ ਕਰਕੇ ਸਤਿਗੁਰਾਂ ਪੁਛਿਆ : ਇਹ ਬੀਬੀ ਕੌਣ ਹੈ ? ਦਸਿਆ ਗਿਆ ਕਿ ਇਹ ਕੇਹਰ ਸਿੰਘ ਮਜਾਲੀਆਂ ਵਾਲੇ ਦੀ ਧੀ ਹੈ। ਗੁਰਨਾਮ ਸਿੰਘ ਦੀ ਪਤਨੀ। ਸਤਿਗੁਰੂ ਜੀ ਨੇ ਮੈਨੂੰ ਦਸਿਆ : ਜਦੋਂ ਭੈਣੀ ਸਾਹਿਬੋਂ ਸਿੰਘ ਏਥੋਂ ਪਾਠੀ ਲੈਣ ਆਇਆ ਸੀ ਤਾਂ ਇਸ

ਦੇ ਪਤੀ ਨੇ ਬਹਾਨਾ ਲਾਇਆ : ਮੇਰੇ ਪਾਸ ਸਾਂਭਣ ਨੂੰ ਪਸ਼ੂ ਪਾ ਬਹੁਤ ਹੈ, ਮਜਬੂਰੀ ਹੈ। ਪਰ ਬੀਬੀ ਨੇ ਆਖਿਆ : ਪਸ਼ੂ ਪਾ ਮੈਂ ਸੰਭਾਲ ਲਵਾਂਗੀ ਤੁਸੀਂ ਇਸ ਸ਼ੁਭ ਕਾਰਜ ਲਈ ਜ਼ਰੂਰ ਜਾਓ।

—ਜਥੇਦਾਰ ਇੰਦਰ ਸਿੰਘ ਜੀ ਦੇ ਮੈਨੂੰ ਦਰਸ਼ਨ ਕਰਵਾਏ। ਇਹ ਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਇਕ ਸੂਬਾ ਕਾਨ੍ਹ ਸਿੰਘ (ਨਿਹੰਗ ਸਿੰਘ) ਜੀ ਦੇ ਪੋਤਰੇ ਹਨ। ਇਹ ਕਾਫੀ ਬਿਰਧ ਹਨ।

—ਸ. ਜਸਵੰਤ ਸਿੰਘ ਸਪੁਤਰ ਸੂਬਾ ਗੁਰਬਖਸ਼ ਸਿੰਘ ਦੇ ਘਰ ਸਾਧ ਸੰਗਤ ਦੇ ਇਕਤਰ ਹੋਇਆਂ ਸਤਿਗੁਰਾਂ ਫ਼ਰਮਾਇਆ : ਮੈਂ ਕੋਸ਼ਸ਼ ਤਾਂ ਬਹੁਤ ਕੀਤੀ ਕਿ ਵੇਲੇ ਸਿਰ ਚੱਕ ਪਹੁੰਚ ਜਾਵਾਂ ਪਰ ਨਿਕੇ-ਨਿਕੇ ਕੰਮ-ਕਾਰ ਭੁਗਤਾਂਦਿਆਂ ਦੇਰ ਹੋ ਹੀ ਗਈ। ਤੁਹਾਨੂੰ ਸਭ ਨੂੰ ਬਹੁਤ ਉਡੀਕ ਕਰਨੀ ਪਈ, ਮੈਨੂੰ ਅਫਸੋਸ ਹੈ।

ਬੈਠਣ ਵਾਲੀ ਜਗਾਹ ਦੇ ਸਾਹਵੇਂ ਜੁ ਬਰੋਟਾ ਸੀ ਉਸਦੀਆਂ ਦਾੜ੍ਹੀਆਂ ਨੂੰ ਜ਼ਮੀਨ ਤਕ ਲਿਆਉਣ ਲਈ ਆਪ ਨੇ ਤਰਕੀਬ ਦੱਸੀ ਕਿ ਵਡੇ ਬਾਂਸਾਂ ਨੂੰ ਪੋਲਿਆਂ ਕਰਕੇ, ਵਿਚੋਂ ਦੋਫਾੜ ਕਰਕੇ ਪਲਮਦੀਆਂ ਦਾੜ੍ਹੀਆਂ ਨਾਲ ਦੋਹਾਂ ਪਾਸਿਆਂ ਨਾਲ ਲਾ-ਬੰਨ ਕੇ ਧਰਤੀ ਨਾਲ ਜੋੜ ਦੇਈਏ। ਭਾਵ ਦਾੜ੍ਹੀ ਬਾਂਸਾਂ ਦੀ ਦੁਫਾੜ ਦੇ ਅੰਦਰ ਰਹੇ, ਬਾਂਸ ਧਰਤੀ ਵਿਚ ਗੱਡੇ ਜਾਣ। ਇਕ ਤਾਂ ਇੰਜ ਦਾੜ੍ਹੀ ਬਹੁਤ ਛੇਤੀ ਵਧਦੀ ਹੈ, ਦੂਜੇ ਸਾਫ ਰਹਿੰਦੀ ਹੈ, ਤੀਜੇ ਧਰਤੀ ਤਕ ਅਪੜ ਕੇ ਬੋਹੜ ਦੀ ਜੜ੍ਹ ਦਾ ਕੰਮ ਵੀ ਕਰਨ ਲਗ ਪੈਂਦੀ ਹੈ।

—ਸਤਿਗੁਰਾਂ ਭੈਣੀ ਸਾਹਿਬ ਵਿਚ ਵੀ ਇਕ ਅਜਿਹਾ ਬੋਹੜ ਬਣਾਣ ਦੀ ਕਾਮਨਾ ਦੱਸੀ ਜਿਸ ਨੇ ਕਲਕਤੇ ਦੇ ਬਟੈਨੀਕਲ ਗਾਰਡਨ ਵਿਚ ਏਕੜ ਭਰ ਜਗਾਹ ਘੇਰ ਰਖੀ ਹੈ। ਪਰ ਏਥੇ ਥੋੜੀ ਜ਼ਮੀਨ ਦੀ ਮਜਬੂਰੀ ਦੱਸੀ। ਭੈਣੀ ਸਾਹਿਬ ਦੇ ਰੁੱਖਾਂ ਦੀ ਗਾੜ ਅਤੇ ਉਸ ਵਿਚ ਭਾਂਤ ਭਾਂਤ ਦੇ ਪੰਛੀਆਂ ਦੀ ਚਹਿਲ ਤੇ ਤਰ੍ਹਾਂ ਤਰ੍ਹਾਂ ਦੀਆਂ ਬੋਲੀਆਂ ਨੂੰ ਬਿਆਨ ਵਿਚ ਲਿਆਉਂਦਿਆਂ ਸਤਿਗੁਰਾਂ ਜਗਾਧਰੀ ਵਾਲੇ ਸੰਤ ਨਿਹਚਲ ਸਿੰਘ ਜੀ ਨੂੰ ਯਾਦ ਕੀਤਾ, ਆਪ ਨੇ ਦੱਸਿਆ : ਉਹ ਕਿਹਾ ਕਰਦੇ ਸਨ ਕਿ ਭੈਣੀ ਸਾਹਿਬ ਦੇ ਤਾਂ ਜਾਨਵਰ ਵੀ ਸਿਮਰਨ ਕਰਦੇ ਹਨ—ਜੋ ਦੀਸਤ ਹੈ ਮ੍ਰਿਗ ਮੰਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀ ਹੋਰ।

—ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਇਕ ਬੀ. ਏ. ਪੜ੍ਹੇ ਸ. ਚੰਨਣ ਸਿੰਘ ਬਾਰੇ ਦਸਿਆ : (ਬਹੁਤ ਸਮਾਂ ਇਹ ਨਾਮਧਾਰੀ ਧਰਮਸਾਲਾ ਵੀ ਰਿਹਾ) ਉਸਦੀ ਚਮੜੀ ਖਰਾਬ ਹੋ ਗਈ ਸੀ। ਉਸਦੇ ਘਰ ਕੁਝ ਗੈਰ-ਨਾਮਧਾਰੀ ਆਏ। ਘਰ ਵਿਚ ਸਤਿਗੁਰੂ ਰਾਮ ਸਿੰਘ ਜੀ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲਗੀ ਹੋਈ ਤਸਵੀਰ ਵੇਖਕੇ, ਉਹਨਾਂ ਇਸਨੂੰ ਪੁਠਿਆਂ ਕਰ ਦਿਤਾ ਤੇ ਕਿਹਾ : ਤੇਰੇ ਘਰ ਇਹ ਤਸਵੀਰ ਨਹੀਂ ਸੋਭਦੀ। ਪਰ ਉਹ ਰੋਜ਼ ਉਹਨਾਂ ਨਾਲ ਵਿਚਾਰ ਕਰਦਾ ਰਿਹਾ, ਅੰਤ ਉਹਨਾਂ ਦੇ ਹਥੋਂ ਹੀ ਉਸ ਉਹ ਤਸਵੀਰ ਸਤਿਕਾਰ ਪੂਰਵਕ ਸਿਧੀ ਕਰਵਾ ਲਈ। ਮਨਾ ਲਇਓ ਸੂ ਕਿ ਇਹ ਸਤਿਗੁਰੂ ਹੀ ਸਨ। ਚੰਨਣ ਸਿੰਘ ਦੀ ਦਵਾਦਾਰੂ ਲਈ ਸਤਿਗੁਰੂ ਜੀ ਨੇ ਮਦਦ ਵੀ ਕੀਤੀ। ਕਹਿਣ ਲਗੇ : ਕਿੰਨਾ ਵਧੀਆ ਬੰਦਾ ਸੀ। ਆਦਰਸ਼ ਨਹੀਂ ਬਦਲਿਆ। ਵਿਰੋਧੀਆਂ ਨੂੰ ਮਨਾਕੇ ਉਹਨਾਂ ਹਥੋਂ ਹੀ ਤਸਵੀਰ ਸਿਧੀ ਕਰਵਾਈ।

—ਇਕ ਪਿਉ ਤੇ ਪੁੱਤਰ ਨਾਸਤਕ ਤੇ ਆਸਤਕ ਸਨ। ਪਿਤਾ ਵਕੀਲ ਸੀ। ਇਹ ਨਾਸਤਕ ਸੀ। ਉਲਟ ਗੱਲ। ਪੁੱਤਰ ਆਸਤਕ ਸੀ। ਪਿਤਾ ਦੀ ਬੈਠਕ ਵਿਚ ਇਕ ਮਾਟੋ ਸੀ : God is no where (ਈਸ਼ਵਰ ਕਿਤੇ ਨਹੀਂ) ਪਿਤਾ ਨੇ ਆਪਣੇ ਪੁੱਤਰ ਨੂੰ ਆਖਿਆ : ਮੈਂ ਇਕ ਮੁਕਦਮਾ ਸਹੀ ਤਰ੍ਹਾਂ ਤਿਆਰ ਕੀਤਾ ਹੈ ਜੇ ਇਸ ਵਿਚ ਹਾਰ ਜਾਵਾਂ ਤਾਂ ਪ੍ਰਮਾਤਮਾ ਵਿਚ ਵਿਸ਼ਵਾਸ ਕਰਨ ਲਗ ਪਵਾਂਗਾ। ਸਬੱਬ ਨਾਲ ਦੂਜੇ ਵਕੀਲ ਨੇ ਇਸ ਨੂੰ ਆਪਣੀਆਂ ਦਲੀਲਾਂ ਨਾਲ ਪਛਾੜ ਦਿਤਾ। ਫੈਸਲਾ ਪਿਤਾ-ਵਕੀਲ ਦੇ ਕੇਸ ਦੇ ਵਿਰੁਧ ਹੋ ਗਿਆ। ਪਿਤਾ ਪੁੱਤਰ ਅਗੇ ਵੀ ਹਾਰ ਗਿਆ। ਪਿਤਾ ਆਪਣੇ ਮਾਟੋ ਨੂੰ ਉਖਾੜਨ ਲਗਾ ਤਾਂ ਪੁੱਤਰ ਨੇ ਅੱਖਰ ਦੀ ਅਗੇਤ ਪਿਛੇਤ ਬਦਲ ਕੇ ਹੀ ਮਸਲਾ ਹਲ ਕਰ ਦਿਤਾ, ਮਾਟੋ ਲਾਹੁਣ ਨਾ ਦਿਤਾ। ਹੁਣ ਮਾਟੋ ਦੇ ਅੱਖਰ ਸਨ : God is now here. (ਅਰਥਾਤ, ਈਸ਼ਵਰ ਹੁਣ ਏਥੇ ਹੈ।) ਸਤਿਗੁਰੂ ਜੀ ਨੇ ਦਸਿਆ।

—ਸਤਿਗੁਰੂ ਜੀ ਨੇ ਛੋਟੇ ਬਚਿਆਂ ਨੂੰ ਗੈਰ ਨਾਮਧਾਰੀ ਲਿਬਾਸ ਵਿਚ ਵੇਖਕੇ ਮਾਪਿਆਂ ਅਤੇ ਬਚਿਆਂ ਨੂੰ ਪਰੇਰਿਆ ਕਿ ਬਸਤਰ ਸਫੈਦ ਤੇ ਨਾਮਧਾਰੀ ਕਾਤਰ-ਵੇਤਰ ਦੇ ਪਾਏ ਜਾਣ। ਬਚਨ ਕੀਤਾ : ਤੁਹਾਡਾ ਚੱਕ ਕੂਕਿਆਂ ਦਾ ਹੈ। ਇਸ ਨੂੰ ਅਸਲੀ ਅਰਥਾਂ ਵਿਚ ਕੂਕਿਆਂ ਦਾ ਬਣਾ ਕੇ ਰਖੋ। ਸਕੂਲਾਂ ਵਿਚ ਨਾਮਧਾਰੀ ਪਹਿਰਾਵੇ ਨੂੰ ਕੋਈ ਰੋਕ ਨਹੀਂ। ਪੰਜਾਬ ਸਰਕਾਰ ਵਲੋਂ ਸਕੂਲਾਂ ਵਿਚ ਨਾਮਧਾਰੀ ਵਸਤਰਾਂ ਤੇ ਕੋਈ ਪਾਬੰਦੀ ਨਹੀਂ।

(ਚਲਦਾ)

# ਇਕ ਘਟਨਾ ਅਤੇ ਇਕ "ਝੂਠ"

—ਗੁਰਬਚਨ ਸਿੰਘ ਭੁੱਲਰ

ਗੁਰਬਚਨ ਸਿੰਘ ਭੁੱਲਰ ਪੰਜਾਬੀ ਸਾਹਿਤ ਦੇ ਬਹੁਤ ਪ੍ਰਸਿਧ ਕਲਮਕਾਰ ਹਨ। ਇਸ ਦਾ ਸਬੂਤ ਵਰਿਆਮ ਨੂੰ ਭੇਜੀ ਇਹ ਰਚਨਾ ਹੈ ਜੋ ਆਪਣੇ ਨਵੇਕਲੇ ਅੰਦਾਜ਼ ਨਾਲ ਸੱਚ ਵਰਗੇ ਝੂਠ ਦਾ ਸੁਰ ਸੰਗੀਤ ਜਿਹਾ ਅਨੰਦ ਦੇਂਦੀ ਹੈ।

—ਸੰਪਾਦਕ

**ਵਰਿਆਮ** ਦਾ "ਜੱਪ ਪ੍ਰਯੋਗ ਵਿਸ਼ੇਸ਼ ਅੰਕ" ਮਿਲਿਆ। ਪਰਚਾ ਮਿਲਦਿਆਂ ਹੀ ਇਹਦੇ ਵਰਕੇ, ਹੋਰ ਸਭ ਕੰਮ ਵਿਚਕਾਰ ਛੱਡਕੇ, ਫਰੋਲਨਾ ਮੇਰੇ ਲਈ ਸੁਭਾਵਿਕ ਗੱਲ ਹੈ। ਇਹਦਾ ਇਕ ਕਾਰਨ ਤਾਂ ਇਹ ਹੈ ਕਿ ਮੇਰੇ ਲਈ ਇਹ ਕਦੀ ਵੀ ਹੋਰ ਰਸਾਲਿਆਂ ਵਰਗਾ ਰਸਾਲਾ ਬਣਕੇ ਨਹੀਂ ਆਇਆ। ਮੇਰੇ ਲਈ ਤਾਂ ਇਹ ਵੀਰ ਜਗਦੀਸ਼ ਸਿੰਘ ਜੀ ਦੀ ਪ੍ਰੇਮ-ਪਾਤੀ ਬਣ ਕੇ ਆਉਂਦਾ ਹੈ। ਤੇ ਚਿੱਠੀ ਪੜ੍ਹਨ ਵਿਚ ਕੋਈ ਪਿਛੇਤ ਕਿਵੇਂ ਕਰ ਸਕਦਾ ਹੈ!

ਮੈਨੂੰ ਸਦਾ ਮਹਿਸੂਸ ਹੁੰਦਾ ਰਹਿੰਦਾ ਹੈ ਕਿ "ਵਰਿਆਮ" ਨੂੰ ਮੈਂ ਕਦੀ ਵੀ ਉਹ ਕਲਮੀ ਸਾਥ ਨਹੀਂ ਦੇ ਸਕਿਆ, ਜੀਹਦਾ ਉਹ ਹੱਕਦਾਰ ਹੈ ਅਤੇ ਮੇਰੀ ਪੱਗ ਵੀ "ਟੇਢੀ" ਨਹੀਂ (ਜੀਹਨੂੰ ਨਾਮਧਾਰੀ ਵੀਰ "ਸਿੱਧੀ" ਆਖਦੇ ਹਨ)। ਫੇਰ ਵੀ "ਵਰਿਆਮ" ਹਰ ਮਹੀਨੇ "ਸੋਹਣੇ ਸੱਜਣਾਂ ਦਾ ਖ਼ਤ" ਬਣ ਕੇ ਆ ਪੁਜਦਾ ਹੈ।

ਇਹਨੂੰ ਤੁਰਤ ਪੜ੍ਹਨ ਦਾ ਦੂਜਾ ਕਾਰਨ ਇਹ ਹੈ ਕਿ "ਵਰਿਆਮ" ਮੇਰੇ ਰੋਜ਼ਾਨਾ ਅਧਿਅਨ-ਖੇਤਰ ਵਿਚ ਆਉਂਦੇ ਸਭ ਕੁਝ ਨਾਲੋਂ ਇਕ ਵੱਖਰਾ ਸੰਸਾਰ ਮੇਰੇ ਸਾਹਮਣੇ ਰੂਪਮਾਨ ਕਰ ਦਿੰਦਾ ਹੈ—ਫੁਲਵਾੜੀ ਵਰਗਾ, ਵੱਖਰੇ ਰੰਗ ਬਖੇਰਦਾ ਅਤੇ ਵੱਖਰੀਆਂ ਮਹਿਕਾਂ ਛਡਦਾ ਸੰਸਾਰ।

ਇਸ ਵਾਰ ਦਾ ਅੰਕ ਪੜ੍ਹਕੇ ਇਕ ਤਾਂ ਮੇਰੇ ਨਾਲ ਬੜੀ ਅਨੋਖੀ ਘਟਨਾ ਵਾਪਰੀ ਅਤੇ ਦੂਜੇ ਮੈਂ ਪ੍ਰੀਤਮ ਸਿੰਘ ਕਵੀ ਜੀ ਦਾ ਇਕ "ਝੂਠ" ਫੜਿਆ। ਇਹ ਦੋਵੇਂ ਗੱਲਾਂ ਪਾਠਕਾਂ ਨਾਲ ਸਾਂਝੀਆਂ ਕਰਨ ਨੂੰ ਦਿਲ ਕਰ ਆਇਆ ਹੈ।

### ਇਕ ਅਨਖੀ ਘਟਨਾ

"ਜੱਪ ਪ੍ਰਯੋਗ ਵਿਸ਼ੇਸ਼ ਅੰਕ" ਦੇ ਪੰਨੇ ਪਲਟ ਰਿਹਾ ਸੀ ਕਿ ਅਚਾਨਕ ਕੀਰਤਨ ਦੀ ਭਰਵੀਂ, ਜ਼ੋਰਦਾਰ, ਵੇਗਮਈ ਅਤੇ ਮਸਤੀਆਂ ਵੰਡਦੀ ਆਵਾਜ਼ ਸੁਣਾਈ ਦਿੱਤੀ। ਮੈਂ ਅਚੰਭੇ ਨਾਲ ਇਧਰ-ਉਧਰ ਦੇਖਿਆ—ਕੀ ਕਿਸੇ ਨੇ ਟੇਪ ਲਾ ਦਿੱਤਾ ਸੀ? ਜਾਂ ਕਿਸੇ ਦੇ ਘਰ ਪਹਿਲਾਂ ਤੋਂ ਹੋ ਰਹੇ ਕੀਰਤਨ ਅੱਗੇ ਅਚਨਚੇਤ ਮਾਈਕ ਰੱਖ ਦਿੱਤਾ ਗਿਆ ਸੀ?

ਅੱਖ-ਝਪਕਾਰੇ ਵਿਚ ਮੈਂ ਆਪਣੇ ਪਿੰਡ ਪਿੱਥੋ ਜ਼ਿਲਾ ਬਠਿੰਡਾ ਦੇ ਖੁਲ੍ਹੇ ਪਿੜ ਵਿਚ ਪੁੱਜ ਗਿਆ। ਸਾਡੇ ਪਿੰਡ ਦੇ ਨਾਮਧਾਰੀ ਸੂਬੇ, ਸੁਰਗੀ ਸ਼ੇਰ ਸਿੰਘ ਜੀ ਦੀ ਕਿਰਪਾ ਨਾਲ ਨਾਮਧਾਰੀ ਦੀਵਾਨ ਸਜਿਆ ਹੋਇਆ ਸੀ। ਛੈਣਿਆਂ ਦੀ ਛਣਕਾਰ ਵੀ ਸੀ ਅਤੇ ਢੋਲਕ ਦੀ ਘੁਮਕਾਰ ਵੀ। ਹੱਲੇ ਦੇ ਦੀਵਾਨ ਦੇ ਬੋਲ ਸਾਗਰ ਦੀਆਂ ਮੂੰਹ-ਜ਼ੋਰ ਛੱਲਾਂ ਵਾਂਗ ਫ਼ੈਲ ਰਹੇ ਸਨ। ਇਕ-ਦੋ ਕੀਰਤਨੀਏ ਤਾਂ ਮਸਤ ਹੋ ਕੇ ਨੱਚਣ ਵੀ ਲੱਗ ਪਏ ਸਨ। ਤੇ ਮੈਂ, ਇਕ ਸਕੂਲੀ ਵਿਦਿਆਰਥੀ ਅਨੰਦ-ਅਵਸਥਾ ਵਿਚ ਕੀਲਿਆ ਹੋਇਆ ਦਰਸ਼ਕ-ਸਰੋਤਾ ਬਣਿਆ ਬੈਠਾ ਸੀ।

ਪਤਾ ਨਹੀਂ ਕਿੰਨੇ ਸਮੇਂ ਮਗਰੋਂ ਸੁਰਤੀ ਸਾਹਮਣੇ ਪਏ "ਵਰਿਆਮ" ਵੱਲ ਪਲਟੀ। ਪੰਨਾ ੩੨ ਤੋਂ ਅਗਲੇ ਤਸਵੀਰੀ ਪੰਨਿਆਂ ਵਿਚੋਂ ਦੂਜੇ ਪੰਨੇ ਦੀ ਉਤਲੀ ਤਸਵੀਰ ਮੇਰੇ ਸਾਹਮਣੇ ਵਿਛੀ ਹੋਈ ਸੀ ਅਤੇ ਕੀਰਤਨ ਦੀ ਗੂੰਜ, ਛੈਣਿਆਂ ਦੀ ਛਣਕਾਰ ਤੇ ਢੋਲਕ ਦੀ ਘੁਮਕਾਰ ਅਜੇ ਵੀ ਉਸ ਵਿਚੋਂ ਸਾਕਾਰ ਹੋ ਕੇ ਅਲੌਕਿਕ ਸਮਾਂ ਬੰਨ੍ਹ ਰਹੀ ਸੀ।

ਮੈਂ ਅੱਜ ਤੱਕ ਕਦੀ ਵੀ ਇਸ ਪਰਕਾਰ ਕੀਰਤਨ ਕਰਦੀ ਹੋਈ ਤਸਵੀਰ ਨਹੀਂ ਦੇਖੀ। ਸੰਪਾਦਕ ਜੀ ਨੇ 'ਸ' ਪੰਨੇ ਉੱਤੇ ਤਸਵੀਰਾਂ ਦੇ ਸਰੋਤਾਂ ਦੇ ਸਾਂਝੇ ਨਾਂ ਦੇ ਕੇ ਕੰਮ ਸਾਰ ਲਿਆ ਹੈ ਪਤਾ ਨਹੀਂ ਇਹ ਤਸਵੀਰ ਠਾਕੁਰ ਦਲੀਪ ਸਿੰਘ ਜੀ ਦੀ ਖਿੱਚੀ ਹੋਈ ਹੈ ਜਾਂ ਪ੍ਰੀਤਮ ਸਿੰਘ ਕਵੀ ਜੀ ਦੀ। ਜਾਂ ਇਹ ਬਾਕੀ ਸੱਜਣਾਂ ਵਿਚੋਂ ਕਿਸੇ ਦੇ ਐਲਬਮ ਦਾ ਸ਼ਿੰਗਾਰ ਹੈ। ਪਰ ਇਹ "ਕੀਰਤਨ ਕਰਦੀ ਹੋਈ ਤਸਵੀਰ" ਜੀਹਨੇ ਵੀ ਖਿੱਚੀ ਹੈ, ਮੈਂ ਨਿਸਚੇ ਹੀ ਕੈਮਰੇ ਦਾ ਬਟਨ ਦੱਬਣ ਵਾਲੀਆਂ ਉਹਦੀਆਂ ਉਂਗਲਾਂ ਚੁੰਮਣਾ ਚਾਹਾਂਗਾ, ਜਿਨ੍ਹਾਂ ਨੇ ਇਹ ਦ੍ਰਿਸ਼ ਤਾਂ ਕਾਗਜ਼ ਉੱਤੇ ਉਤਾਰ ਹੀ ਲਿਆ, ਨਾਲ ਹੀ ਮੁਖੜਿਆਂ ਵਿਚੋਂ ਝਰਦੀ ਅਤੇ ਸਾਜ਼ਾਂ ਵਿਚੋਂ ਵਰ੍ਹਦੀ ਆਵਾਜ਼ ਵੀ ਸਦਾ-ਸਦਾ ਵਾਸਤੇ ਗੂੰਜਣ ਲਾ ਦਿੱਤੀ।

## ਕਵੀ ਜੀ ਦਾ "ਝੂਠ"

ਇਸੇ ਅੰਕ ਵਿਚ ਆਦਰਯੋਗ ਪ੍ਰੀਤਮ ਸਿੰਘ ਕਵੀ ਜੀ ਦਾ ੧੯੮੩ ਦਾ ਲਿਖਿਆ ਹਲਫ਼ਨਾਮਾ ਪੜ੍ਹਿਆ। ਉਹਦੇ ਸ਼ੁਰੂ ਵਿਚ ਉਹ ਆਪਣੀ ਉਮਰ ੭੨ ਸਾਲ ਦਸਦੇ ਹਨ। ਇਸ ਲੇਖੇ ਹੁਣ ਉਹ ਪਝੱਤਰ ਸਾਲ ਦੇ ਹੋਣੇ ਚਾਹੀਦੇ ਹਨ।

ਪਰ ਮੈਂ "ਵਰਿਆਮ" ਦੇ ਪਾਠਕਾਂ ਅੱਗੇ ਜਵਾਬੀ ਹਲਫ਼ਨਾਮਾ ਪੇਸ਼ ਕਰਦਾ ਹਾਂ ਕਿ ਇਹ ਸੂਧਾ "ਝੂਠ" ਹੈ।

ਮੈਂ ਉਹਨਾਂ ਦੀ ਜਨਮ-ਤਿੱਥੀ ਬਾਰੇ ਕੋਈ ਸ਼ੰਕਾ ਨਹੀਂ ਕਰਦਾ। ਉਹ ਪਝੱਤਰ ਸਾਲ ਪਹਿਲਾਂ ਦੀ ਹੀ ਹੋਵੇਗੀ, ਪਰ ਕਵੀ ਜੀ ਪਝੱਤਰ ਸਾਲ ਦੇ ਬਿਲਕੁਲ ਨਹੀਂ ਹਨ।

ਦੋ ਦਹਾਕੇ ਪਹਿਲਾਂ ਦੀ ਗੱਲ ਹੈ। ਇਕ ਦਿਨ ਇਕ ਨਾਮਧਾਰੀ ਸੱਜਣ ਭਾਪਾ ਜੀ ਪ੍ਰੀਤਮ ਸਿੰਘ (ਨਵਯੁਗ ਪ੍ਰੈੱਸ, ਦਿੱਲੀ) ਤੋਂ ਛਪਾਈ ਦੀਆਂ ਮਸ਼ੀਨਾਂ ਬਾਰੇ ਅਤੇ ਹੋਰ ਸੰਬੰਧਿਤ ਕੰਮਾਂ ਬਾਰੇ ਕਮਿਊਨਿਸਟ ਪ੍ਰੈਸ ਲਈ ਜਾਣਕਾਰੀ ਲੈ ਰਹੇ ਸਨ। ਮੈਨੂੰ ਇਹ ਗੱਲ ਬੜੀ ਅਜੀਬ ਲੱਗੀ। ਇਹ ਇਉਂ ਸੀ, ਜਿਵੇਂ ਕੋਈ ਬਾਹਮਣ ਝਟਕੇ ਦੀ ਜਾਂ ਕੋਈ ਨਾਈ ਕੰਘੇ-ਕੜਿਆਂ ਦੀ ਦੁਕਾਨ ਖੋਲ੍ਹਣ ਬਾਰੇ ਸੋਚ ਰਿਹਾ ਹੋਵੇ। ਉਸ ਸੱਜਣ ਦੇ ਚਲੇ ਜਾਣ ਮਗਰੋਂ ਮੈਂ ਭਾਪਾ ਜੀ ਤੋਂ ਪੁੱਛਿਆ ਤਾਂ ਪਤਾ ਲੱਗਿਆ ਕਿ ਉਹ ਪ੍ਰੀਤਮ ਸਿੰਘ ਕਵੀ ਸਨ।...

ਕਵੀ ਜੀ ਨੇ ਅਵਾਮੀ ਪ੍ਰੈਸ ਜਲੰਧਰ ਦਾ ਕੰਮ ਜਾ ਸਾਂਭਿਆ। ਕੰਮ ਸਾਂਭਿਆ ਕੀ, ਇਕ ਤਰ੍ਹਾਂ ਨਾਲ ਘੁਕਾ ਕੇ ਰੱਖ ਦਿੱਤਾ। ੧੯੭੫ ਦੇ ਅੰਤ ਅਤੇ ੧੯੭੬ ਦੇ ਸ਼ੁਰੂ ਵਿਚ ਮੇਰੀ ਅਨੁਵਾਦੀ ਹੋਈ ਸੋਹਨ ਸਿੰਘ ਜੋਸ਼ ਜੀ ਦੀ ਪੁਸਤਕ "ਕਾਮਾਗਾਟਾ ਮਾਰੂ ਦਾ ਦੁਖਾਂਤ" ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ ਨੇ ਅਵਾਮੀ ਪ੍ਰੈੱਸ ਵਿਚੋਂ ਛਪਵਾਈ। ਮੇਰੀ ਇਕੋ ਸ਼ਰਤ ਸੀ ਕਿ ਪਰੂਫ਼ ਮੈਂ ਦਿੱਲੀ ਬੈਠਾ ਪੜ੍ਹਾਂਗਾ।

ਛਪਾਈ ਦੇ ਕੰਮ ਨਾਲ ਸੰਬੰਧਿਤ ਲੋਕ ਜਾਣਦੇ ਹਨ ਕਿ ਕੰਪੋਜ਼ੀਟਰ ਅਤੇ ਪਰੂਫ-ਰੀਡਰ ਮਿਲਕੇ ਕਈ ਵਾਰ ਕੀ-ਕੀ ਚੰਦ ਚਾੜ੍ਹਦੇ ਹਨ। ਇਸ ਕਰਕੇ ਮੈਂ, ਵਾਹ ਲਗਦੀ, ਆਪਣੀ ਹਰ ਰਚਨਾ ਦੇ ਪਰੂਫ਼ ਆਪ ਹੀ ਪੜ੍ਹਿਆ ਕਰਦਾ ਹਾਂ। ਜਲੰਧਰੋਂ ਕਵੀ ਜੀ ਦੇ ਭੇਜੇ ਹੋਏ ਇਕ ਫ਼ਰਮੇ ਦੇ ਅੰਤਿਮ ਪਰੂਫ਼ ਖਰੜੇ ਸਮੇਤ ਡਾਕ ਰਾਹੀਂ ਆਉਂਦੇ ਸਨ ਅਤੇ ਮੈਂ ਆਪ ਪੜ੍ਹਕੇ ਤੇ ਰਹਿ ਗਈਆਂ ਗ਼ਲਤੀਆਂ ਸੋਧਣ ਦੀ ਬੇਨਤੀ ਹਰ ਵਾਰ ਨਵੇਂ ਸਿਰਿਓਂ ਕਰਕੇ ਪਰੂਫ਼ ਮੋੜ ਦਿੰਦਾ ਸੀ।

ਇਕ ਦਿਨ ਅਚਾਨਕ ਕਵੀ ਜੀ ਦਿੱਲੀ ਮੇਰੇ ਘਰ ਆਏ। ਉਹਨਾਂ ਦੇ ਕਹਿਣ ਅਨੁਸਾਰ ਉਹ ਉਸ ਵਿਅਕਤੀ ਦੇ "ਦਰਸ਼ਨ" ਕਰਨ ਆਏ ਸਨ, ਜੋ ਛਪਾਈ ਦੀ ਸ਼ੁੱਧਤਾ ਦਾ ਏਨਾਂ ਵਿਸ਼ਵਾਸੀ ਸੀ। ਮੇਰੇ ਸਾਹਮਣੇ ਉਹ ਪੂਰੇ ਕੱਦ-ਕਾਠ ਨਾਲ ਖੜੇ ਸਨ। ਬਿਲਕੁਲ ਅਜਿਹਾ ਹੀ ਕੱਦ-ਕਾਠ ਸਾਡੇ ਸੂਬਾ ਸ਼ੇਰ ਸਿੰਘ ਜੀ ਦਾ ਸੀ। ਮੈਂ ਬਾਲਪਣ ਵਿਚ ਜਦੋਂ ਵੀ ਉਹਨਾਂ ਨੂੰ ਮਿਲਦਾ, ਤਾਂ ਹੱਥ ਜੋੜ ਕੇ "ਤਾਇਆ ਜੀ, ਸਤਿ ਸ੍ਰੀ ਅਕਾਲ" ਆਖਦਾ। ਉਹ ਮੇਰੇ ਸਿਰ ਉੱਤੇ ਹੱਥ ਰਖਦੇ ਅਤੇ ਖੀਸੇ ਵਿਚੋਂ ਕੱਢ ਕੇ ਲੈਚੀਆਂ ਤੇ ਮਿਸਰੀ ਦਿੰਦੇ। ਕਵੀ ਜੀ ਦਾ ਕੱਦ-ਕਾਠ ਦੇਖ ਕੇ ਮੈਨੂੰ ਲਗਿਆ ਜਿਵੇਂ ਮੇਰੇ ਸਾਹਮਣੇ ਸੂਬਾ ਸ਼ੇਰ ਸਿੰਘ ਖੜੇ ਹੋਣ! ਮੈਂ ਦੋਵੇਂ ਹੱਥ ਅਗੇ ਕਰਦਿਆਂ ਕਿਹਾ, "ਮੇਰੀਆਂ ਲੈਚੀਆਂ ਅਤੇ ਮਿਸਰੀ ?" ਤੇ ਕਵੀ ਜੀ ਨੇ ਮੇਰੀ ਲੱਪ ਭਰ ਦਿੱਤੀ।

ਉਸ ਪਿਛੋਂ ਉਹ ਜਦੋਂ ਵੀ ਮਿਲਦੇ ਹਨ, ਪਹਿਲਾਂ ਮੇਰੀ ਲੱਪ ਵਿਚ ਲੈਚੀਆਂ ਅਤੇ ਮਿਸਰੀ ਹੀ ਪਾਉਂਦੇ ਹਨ।

ਬਹੁਤ ਸਾਲਾਂ ਤੋਂ ਕਵੀ ਜੀ ਉਹੋ ਜਿਹੇ ਹੀ ਹਨ। ਮੈਨੂੰ ਸ਼ੱਕ ਹੈ ਕਿ ਉਹਨਾਂ ਨੇ ਕਿਸੇ ਕਰਾਮਾਤ ਨਾਲ ਆਪਣੀ ਉਮਰ ਸੱਠ ਸਾਲ ਉੱਤੇ ਰੋਕ ਲਈ ਹੈ। ਇਸੇ ਕਰਕੇ ਉਹ ਪੱਝਤਰ ਸਾਲ ਪਹਿਲਾਂ ਜਨਮੇ ਹੋਣ ਦੇ ਬਾਵਜੂਦ ਸੱਤਰੇ-ਬਹੱਤਰੇ ਹੋਣ ਦੀ ਥਾਂ ਸੱਠੇ-ਪੱਠੇ ਬਣੇ ਹੋਏ ਹਨ।

ਇਕ ਵਾਰ ਮੇਰੇ ਮਨ ਵਿਚ ਆਇਆ ਕਿ ਕਵੀ ਜੀ ਨਾਲ ਕੁਝ ਤਸਵੀਰਾਂ ਖਿਚਵਾ ਕੇ ਖਲੋਤੀ ਹੋਈ ਉਮਰ ਦੇ ਇਸ ਰਹੱਸ ਸਮੇਤ ਉਹਨਾਂ ਬਾਰੇ ਇਕ ਲੰਮਾ ਲੇਖ "ਵਰਿਆਮ" ਨੂੰ ਭੇਜਾਂ। ਮੈਂ ਲੇਖ ਦਾ ਚੌਖਟਾ ਵੀ ਤਿਆਰ ਕਰ ਲਿਆ ਅਤੇ ਇਕ ਚਿੱਠੀ ਰਾਹੀਂ ਉਹਨਾਂ ਦਾ ਘਰੇ ਰਹਿਣਾ ਪੱਕਾ ਕਰਕੇ ਜਾ ਪੁੱਜਿਆ। ਸਬੱਬ ਨਾਲ ਅਮਰ ਭਾਰਤੀ ਜੀ ਵੀ ਉਹਨਾਂ ਕੋਲ ਆਏ ਹੋਏ ਸਨ। ਬਹੁਤ ਪਿਆਰੀਆਂ-ਪਿਆਰੀਆਂ ਗੱਲਾਂ ਹੋਈਆਂ। ਅਨੇਕ ਤਸਵੀਰਾਂ ਖਿੱਚੀਆਂ-ਖਿਚਵਾਈਆਂ ਗਈਆਂ। ਸੋਹਣੀਆਂ-ਸੋਹਣੀਆਂ ਪਲੇਟਾਂ ਵਿਚੋਂ ਨਿੱਕੀਆਂ-ਨਿੱਕੀਆਂ ਤੰਗਲੀਆਂ ਨਾਲ ਫਲ ਖਾਧੇ ਅਤੇ ਮਨਮੋਹਕ ਪਿਆਲਿਆਂ ਵਿਚ ਜਲਪਾਨ ਕੀਤਾ।

ਨਾਮਧਾਰੀਆਂ ਦੇ ਘਰੋਂ ਖਾਣਾ-ਪੀਣਾ ਮੈਨੂੰ ਸਦਾ ਹੀ ਬਹੁਤ ਚੰਗਾ ਲਗਦਾ ਹੈ। ਸ਼ਾਇਦ ਇਹਦਾ ਕਾਰਨ ਸੁੱਚਮ ਅਤੇ ਸਫ਼ਾਈ ਹੈ। ਇਸੇ ਕਰਕੇ ਜਦੋਂ ਕਦੀ ਸੰਤ ਬਾਬਾ ਤਾਰਾ ਸਿੰਘ ਅਨਜਾਣ ਜੀ (ਜਿਹਨਾਂ ਦਾ ਰਚਿਆ ਹੋਇਆ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਸੰਬੰਧੀ ਗਰੰਥ "ਸਭਹਨ ਕੇ ਸਿਰਮੌਰ" ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਨੇ ਹੁਣੇ-ਹੁਣੇ ਪਰਕਾਸ਼ਿਤ ਕੀਤਾ ਹੈ) ਦੇ ਘਰ ਜਾਈਦਾ ਹੈ ਤਾਂ ਉਹਨਾਂ

ਦੀ ਜੀਵਨ-ਸਾਥਣ, ਬੇਬੇ ਜਸਪਾਲ ਕੌਰ ਜੀ ਤੋਂ ਸਾਡੇ ਵਰਗੇ "ਅਨਾਮਧਾਰੀਆਂ" ਲਈ ਰੱਖੀ ਹੋਈ ਪੱਤੀ ਦੀ ਚਾਹ ਪੀ ਕੇ ਡਾਢਾ ਅਨੰਦ ਆਉਂਦਾ ਹੈ।

ਖ਼ੈਰ, ਕੁਝ ਦਿਨਾਂ ਮਗਰੋਂ ਕਵੀ ਜੀ ਦੀ ਚਿੱਠੀ ਆਈ। ਕੈਮਰੇ ਵਿਚ ਕੋਈ ਨੁਕਸ ਪੈ ਜਾਣ ਕਰਕੇ ਤਸਵੀਰਾਂ ਨਹੀਂ ਸਨ ਆਈਆਂ। ਬਹੁਤ ਸਮਾਂ ਮੈਂ ਦੁਬਾਰਾ ਉਹਨਾਂ ਦੇ ਘਰ ਜਾਣੋਂ ਡਰਦਾ ਰਿਹਾ। ਕਾਰਨ ? ਕਵੀ ਜੀ ਨੇ ਏਨੀਆਂ ਕੰਮ ਦੀਆਂ, ਪਿਆਰੀਆਂ-ਪਿਆਰੀਆਂ, ਸੋਹਲ-ਸੂਖ਼ਮ ਅਤੇ ਕਲਾਤ-ਮਕ ਚੀਜ਼ਾਂ ਘਰ ਵਿਚ ਸਜਾਈਆਂ ਹੋਈਆਂ ਹਨ ਕਿ ਕੁਝ ਨਾ ਕੁਝ ਚੋਰੀ ਕਰ ਲੈਣ ਨੂੰ ਦਿਲ ਖਾਹਮਖਾਹ ਕਰ ਆਉਂਦਾ ਹੈ ਤੇ ਉਪਰੋਂ ਇਹ ਪਰੇਸ਼ਾਨੀ ਝੱਲਣੀ ਪੈਂਦੀ ਹੈ ਕਿ ਇਕ ਚੀਜ਼ ਥੈਲੇ ਵਿਚ ਪਾਉਣ ਬਾਰੇ ਸੋਚੀਦਾ ਹੈ ਤਾਂ ਦੂਜੀ ਉਹਤੋਂ ਸੋਹਣੀ ਦਿੱਸ ਪੈਂਦੀ ਹੈ। ਤੇ ਇਸ ਉਲਝਣ ਵਿਚ ਬੰਦਾ ਇਹ ਨਿਰਣਾ ਕਰਨ ਵਾਸਤੇ ਬਹੁਤ ਤੰਗ ਹੁੰਦਾ ਹੈ ਕਿ ਆਖ਼ਰ ਚੋਰੀ ਕਰੇ ਕਿਹੜੀ ਚੀਜ਼ ਦੀ ! ਇਹਦੇ ਨਾਲ ਹੀ ਇਹ ਭੈ ਝੱਲਣਾ ਪੈਂਦਾ ਹੈ ਕਿ ਅੱਗੇ ਜਾ ਕੇ ਜਦੋਂ ਕਦੀ ਰੱਬ ਨੇ ਪੁੱਛਿਆ, "ਭਲਿਆਮਾਣਸਾ, ਕਵੀ ਜੀ ਦੇ ਘਰ ਚੋਰੀ ?" ਕੀ ਜਵਾਬ ਦੇਵਾਂਗਾ !

ਇਸ ਸਭ ਕੁਝ ਦੇ ਬਾਵਜੂਦ ਹਿੰਮਤ ਕਰਕੇ ਮਗਰੋਂ ਵੀ ਦੋ ਵਾਰ ਉਹਨਾਂ ਦੇ ਘਰ ਗਿਆ। ਦੋਵੇਂ ਵਾਰ ਉਹ ਨਹੀਂ ਮਿਲੇ।

ਹੁਣ ਕਿਸੇ ਦਿਨ ਜਾਵਾਂਗਾ। ਤਸਵੀਰਾਂ ਫੇਰ ਖਿਚ-ਵਾਵਾਂਗਾ। ਆਪਣਾ ਲੇਖ ਪੂਰਾ ਕਰਕੇ "ਵਰਿਆਮ" ਦੇ ਪਾਠਕਾਂ ਨਾਲ ਕਵੀ ਜੀ ਦੀ ਸੱਠ ਸਾਲ ਉੱਤੇ ਰੁਕੀ ਹੋਈ ਉਮਰ ਦਾ ਰਹੱਸ ਵੀ ਸਾਂਝਾ ਕਰਾਂਗਾ ਅਤੇ ਉਹਨਾਂ ਦਾ ਇਹ "ਪੋਲ" ਵੀ ਖੋਲ੍ਹਾਂਗਾ ਕਿ ਉਹਨਾਂ ਦੇ ਘਰ ਜਾ ਕੇ ਮੇਰੇ ਵਰਗੇ ਦੁਨੀਆਦਾਰ ਬੰਦੇ ਦਾ ਮਨ ਪਵਿੱਤਰ ਹੋਣ ਦੀ ਥਾਂ ਸਗੋਂ ਚੋਰ ਬਣਨ ਨੂੰ ਕਰ ਆਉਂਦਾ ਹੈ !

ਐਨ-ਡੀ-50 ਪ੍ਰੀਤਮਪੁਰਾ,
ਦਿੱਲੀ—110034

(ਵਰਿਆਮ ਦੇ ਜੱਪ ਪ੍ਰਯੋਗ ਅੰਕ ਵਿਚ ਛੱਪੀ "ਕੀਰਤਨ ਕਰਦੀ ਹੋਈ ਤਸਵੀਰ" ਦਾ ਜ਼ਿਕਰ ਕਰਦਿਆਂ ਲੇਖਕ ਨੇ ਕੈਮਰੇ ਦਾ ਬਟਣ ਦੱਬਣ ਵਾਲੀਆਂ ਜਿਹੜੀਆਂ ਉਂਗਲਾਂ ਨੂੰ ਚੁੰਮਣ ਦੀ ਕਾਮਨਾ ਕੀਤੀ ਹੈ ਉਹ ਉਂਗਲਾਂ ਠਾਕਰ ਦਲੀਪ ਸਿੰਘ ਜੀ ਦੀਆਂ ਹਨ। —ਸੰਪਾਦਕ)

---

**ਪ੍ਰਸਿੱਧ ਆਧੁਨਿਕ ਕਵੀ ਅਜਾਇਬ ਕਮਲ ਵਲੋਂ ਲਿਖੇ**
**ਦੋ ਮਹਾਂ-ਕਾਵਿ**

# ੧. ਧਰਤੀਨਾਮਾ ੨. ਸੂਰਜਨਾਮਾ

ਬਹੁ-ਗਿਣਤੀ ਵਿਦਵਾਨਾਂ ਦਾ ਕਥਨ ਹੈ ਕਿ ਵਰਤਮਾਨ ਮਹਾਂ ਮਸ਼ੀਨੀ ਯੁਗ ਮਹਾਂ ਕਾਵਿ ਲਿਖਣ ਦੇ ਅਨਕੂਲ ਨਹੀਂ ਪਰ ਪਰਵਾਸੀ ਪੰਜਾਬੀ ਕਵੀ-ਅਜਾਇਬ ਕਮਲ ਇਹ ਦੋ ਮਹਾਂ-ਕਾਵਿ ਲਿਖ ਕੇ ਸਿਧ ਕਰ ਦਿਤਾ ਹੈ ਕਿ ਜੇ ਕਵੀ ਦੇ ਲਹੂ 'ਚ ਪਰਬਲ ਰਚਨਾਤਮਕ ਰੜਕ ਹੋਵੇ ਤਾਂ ਉਸ ਦੀ ਲੇਖਣੀ ਤੇ ਕਿਸੇ ਭਾਂਤ ਦੀ, ਕਿਸੇ ਆਕਾਰ ਦੀ ਰਚਨਾ ਵੀ ਸੰਭਵ ਹੋ ਸਕਦੀ ਹੈ। ਬਿਲਕੁਲ ਇਕ ਨਵੀਂ ਤੇ ਆਧੁਨਿਕ ਤਕਨੀਕ ਅਨੁਸਾਰ ਪੰਜ ਪੰਜ ਸੋ ਸਫਿਆਂ ਦੇ ਇਹ ਦੋ ਮਹਾਂ-ਕਾਵਿ ਲਿਖ ਕੇ ਕਵੀ ਨੇ ਵਿਸ਼ਵ-ਵਿਦਵਾਨਾਂ ਦੇ ਉਪਰੋਕਤ ਕਥਨ ਨੂੰ ਝੁਠਲਾ ਦਿਤਾ ਹੈ ਅਤੇ ਰਾਣਾ ਸੂਰਤ ਸਿੰਘ, ਏਸ਼ੀਆ ਦਾ ਚਾਨੰਣ ਨਨਕਾਇਣ ਤੇ ਵਿਸ਼ਵ ਨੂਰ ਆਦਿ ਦੀ ਹੀ ਪਰੰਪਰਾ ਨੂੰ ਨਹੀਂ ਸਗੋਂ ਜਰਮਨ ਕਵੀ ਗੇਟੇ ਦੇ ਫਾਊਸਟ ਤੇ ਅੰਗਰੇਜ਼ੀ ਕਵੀ ਮਿਲਟਨ ਦੇ ਪੈਰਾਡਾਈਜ਼ ਲਾਸਟ ਦੀ ਪੁਰਾਤਨਤਾ ਨੂੰ ਵੀ ਤੋੜ ਕੇ ਵਿਸ਼ਵ ਕਵਿਤਾ 'ਚ ਬਿਲਕੁਲ ਇਕ ਨਵੀਂ ਤਰ੍ਹਾਂ ਦੀ ਮਹਾਂ-ਕਾਵਿ ਪਰੰਪਰਾ ਦੀ ਲੀਹ ਪਾਈ ਹੈ। ਜਿਥੇ ਇਹ ਦੋ ਮਹਾਂ ਕਾਵਿ ਵਖਰੇ ਵਖਰੇ ਸੰਕਲਨ ਨੇ ਉਥੇ ਇਹ ਇਕ ਦੂਜੇ ਦੇ ਪੂਰਕ ਵੀ ਨੇ ਜਿਨ੍ਹਾਂ 'ਚ ਭੂਤ ਨੂੰ ਵਰਤਮਾਨ ਰਾਹੀਂ ਭਵਿਖ ਨਾਲ ਜੋੜਿਆ ਗਿਆ ਹੈ। ਇਸ ਤਰ੍ਹਾਂ ਇਨ੍ਹਾਂ ਦੋ ਮਹਾਂ ਕਾਵਾਂ ਦਾ ਅਕਾਰ ਜੁੜਕੇ ਇਟਾਲੀਅਨ ਮਹਾਂ ਕਵੀ ਡਾਂਟੇ ਦੇ ਮਹਾਂ-ਕਾਵਿ ਡੀਵਾਈਨ ਕਾਮੇਡੀ ਨਾਲੋਂ ਵੀ ਵੱਡਾ ਹੋ ਜਾਂਦਾ ਹੈ।

ਦੋਵੇਂ ਕਾਵਿ-ਗਰੰਥ ਬੜੇ ਛੇਤੀ ਛਪਕੇ ਆਊਟ ਹੋ ਰਹੇ ਨੇ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਨਾਮਧਾਰੀ ਦਰਬਾਰ ਦੇ ਮਤੇ

ਸਰਬ ਹਿੰਦ ਨਾਮਧਾਰੀ ਦਰਬਾਰ ਦੀ ਸ੍ਰੀ ਭੈਣੀ ਸਾਹਿਬ ਵਿਖੇ ਮਿਤੀ ੧੫ ਕੱਤਕ ੨੦੪੩, ਅਨੁਸਾਰ ੩੧ ਅਕਤੂਬਰ ੧੯੮੬ ਨੂੰ ਜੱਪ ਪ੍ਰਯੋਗ ਮੇਲੇ ਸਮੇਂ ਹੋਈ ਜਨਰਲ ਇਕੱਤਰਤਾ ਵਿਚ ਸਰਬ ਸੰਮਤੀ ਨਾਲ ਪਰਵਾਨ ਹੋਇਆ ਮਤਾ।

**ਮਤਾ**

ਸਮੁਚੇ ਸੰਸਾਰ ਉਤੇ ਸੁਖ ਅਤੇ ਸ਼ਾਂਤੀ ਵਾਸਤੇ ਮਹੀਨਾ ਭਰ ਲਈ ਸ੍ਰੀ ਭੈਣੀ ਸਾਹਿਬ ਵਿਖੇ ਆਯੋਜਿਤ ਕੀਤੇ ਗਏ ਸਾਲਾਨਾ ਜੱਪ ਪ੍ਰਯੋਗ ਸਮਾਗਮ ਦੇ ਅੰਤਲੇ ਦਿਨੀਂ ਹੋਏ ਮਹਾਨ ਮੇਲੇ ਸਮੇਂ ਮਿਤੀ ੧੫ ਕਤਕ ੨੦੪੩ ਬਿਕ੍ਰਮੀ ਮੁਤਾਬਕ ੩੧ ਅਕਤੂਬਰ ੧੯੮੬ ਨੂੰ ਸਰਬ ਹਿੰਦ ਨਾਮਧਾਰੀ ਦੀ ਜਨਰਲ ਇਕੱਤਰਤਾ ਸਮੇਂ ਦਰਬਾਰ, ਨਿਮਰਤਾ ਸਹਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਕੋਟਾਨ ਕੋਟ ਧਨਵਾਦ ਕਰਦਾ ਹੈ ਜਿਨ੍ਹਾਂ ਦੀ ਬਖਸ਼ਿਸ਼ ਅਤੇ ਛਤਰ ਛਾਇਆ ਹੇਠ ਇਹ ਮਹਾਨ ਸਮਾਗਮ ਸਫਲਤਾ ਸਹਿਤ ਨਿਰਵਿਘਨ ਸੰਪੂਰਨ ਹੋਇਆ ਹੈ।

ਦਰਬਾਰ ਇਕ ਵਾਰ ਮੁੜ, ਭਾਰਤ ਦੇ ਪੁਰਾਣੇ ਸੰਕਲਪ, ਸੰਸਾਰ ਸ਼ਾਂਤੀ ਨੂੰ ਦ੍ਰਿੜਾਉਂਦਾ ਹੋਇਆ, ਅੱਜ ਕਲ ਸੰਸਾਰ ਅਤੇ ਵਿਸ਼ੇਸ਼ ਕਰਕੇ ਭਾਰਤ ਵਿਚ ਫੈਲ ਰਹੀ ਅਹਿੰਸਾ ਦੀ ਰੁਚੀ ਉਤੇ ਬਹੁਤ ਫਿਕਰਮੰਦੀ ਜ਼ਾਹਰ ਕਰਦਾ ਹੈ।

ਕੁਝ ਬਦੇਸ਼ੀ ਤਾਕਤਾਂ ਦੀ ਲੁਕਵੀਂ ਦਖਲ ਅੰਦਾਜ਼ੀ, ਭ੍ਰਸ਼ਟ ਰਾਜਨੀਤੀ, ਧਰਮ ਵਿਚ ਬੇ-ਨਿਯਮੀ ਸਿਆਸਤ ਦੀ ਦਖਲ ਅੰਦਾਜ਼ੀ ਅਤੇ ਲੋਕਾਂ ਵਲੋਂ ਧਰਮ ਦੀ ਸੱਚੀ ਸੁੱਚੀ ਭਾਵਨਾ ਪ੍ਰਤੀ ਵਿਮੁਖਤਾ ਕਾਰਨ ਦੇਸ਼ ਵਿਚ ਵਿਸਫੋਟਕ ਸਥਿਤੀ ਬਣੀ ਹੋਈ ਹੈ। ਇਸੇ ਕਾਰਨ ਹੀ ਨਿਰਦੋਸ਼ ਲੋਕਾਂ ਨੂੰ ਕਸ਼ਟ ਦਿਤੇ ਜਾ ਰਹੇ ਹਨ ਅਤੇ ਕਤਲ ਹੋ ਰਹੇ ਹਨ।

ਦਰਬਾਰ ਆਪਣਾ ਨਿਸ਼ਚਾ ਮੁੜ ਦ੍ਰਿੜ੍ਹਾਉਂਦਾ ਹੈ ਕਿ ਸਾਡੇ ਮਹਾਨ ਸਤਿਗੁਰੂ ਸਾਹਿਬਾਨ ਦਾ ਦਰਸਾਇਆ ਮਾਰਗ, ਅਮਨ ਸ਼ਾਂਤੀ ਅਤੇ ਪ੍ਰੇਮ ਦਾ ਮਾਰਗ ਹੈ ਅਤੇ ਇਹ ਮਨਾਂ ਵਿਚੋਂ ਈਰਖਾ, ਦੂਈ ਦਵੈਤ ਨੂੰ ਦੂਰ ਕਰਨ ਦਾ ਸੰਦੇਸ਼ ਦਿੰਦਾ ਹੈ।

ਸਾਡੇ ਪੂਜ ਸਤਿਗੁਰੂ ਸਾਹਿਬਾਨ ਨੇ ਗਊ ਗਰੀਬ ਦੀ ਰਖਿਆ ਕਰਨ ਦੀ ਪਰੰਪਰਾ ਹੀ ਸਥਾਪਤ ਕੀਤੀ ਹੈ ਨਾ ਕਿ ਗਰੀਬਾਂ ਨੂੰ ਮਾਰਨ ਦੀ।

ਦਰਬਾਰ ਦੇਸ਼ ਵਿਚ ਵਸਦੀਆਂ ਵੱਖ ਵੱਖ ਜਾਤੀਆਂ, ਫਿਰਕਿਆਂ ਧਰਮਾਂ ਅਤੇ ਰਾਜਨੀਤਕ ਪਾਰਟੀਆਂ ਦੇ ਅਨੁਯਾਈਆਂ ਨੂੰ ਬੇਨਤੀ ਕਰਦਾ ਹੈ ਕਿ ਉਹ ਅਪਣੇ ਮਨ ਬਚਨ ਅਤੇ ਕਰਮ ਕਰਕੇ ਕੋਈ ਅਜਿਹੀ ਗੱਲ ਨਾ ਕਰਨ ਜਿਸ ਨਾਲ ਸੁਖ ਸ਼ਾਂਤੀ ਅਤੇ ਪ੍ਰੇਮ ਦੀ ਪਰੰਪਰਾ ਕਮਜ਼ੋਰ ਹੁੰਦੀ ਹੋਵੇ। ਅੱਜ ਲੋੜ ਹੈ ਕਿ ਆਪਣੇ ਸੌੜੇ ਸਿਆਸੀ ਮੰਤਵਾਂ ਨੂੰ ਲਾਂਭੇ ਰੱਖ ਕੇ ਸਰਬਤ ਦੇ ਭਲੇ ਅਤੇ ਦੇਸ਼ ਦੀ ਸਦੀਵੀ ਤੇ ਸੱਚੀ ਸੁੱਚੀ ਏਕਤਾ ਵਾਸਤੇ ਕੇਂਦਰੀ ਅਤੇ ਪ੍ਰਾਂਤਕ ਸਰਕਾਰਾਂ ਅਤੇ ਰਾਜਨੀਤਕ ਪਾਰਟੀਆਂ ਆਪਣਾ ਦਿਲੀ ਯੋਗਦਾਨ ਪਾਉਣ।

ਇਸੇ ਪਰਸੰਗ ਵਿਚ ਦਰਬਾਰ ਕੇਂਦਰੀ ਅਤੇ ਪ੍ਰਾਂਤਕ ਸਰਕਾਰਾਂ ਨੂੰ ਅਪਣਾ ਪੁਰਾਣਾ ਮਤ ਇਕ ਵਾਰੀ ਫੇਰ ਦ੍ਰਿੜਾਉਂਦਾ ਹੈ ਕਿ ਧਨ ਪ੍ਰਾਪਤ ਕਰਨ ਦੀ ਭਾਵਨਾ ਵਾਸਤੇ ਬੇ-ਜ਼ੁਬਾਨ ਪਸ਼ੂਆਂ ਦਾ ਕਤਲ ਰੋਕਿਆ ਜਾਵੇ। ਇਹਨਾਂ ਜਾਨਵਰਾਂ ਦੇ ਮਾਸ ਅਤੇ ਹੋਰ ਹਿਸਿਆਂ ਨੂੰ ਬਾਹਰ ਭੇਜਣ ਤੇ ਵੀ ਪਾਬੰਦੀ ਲਾਈ ਜਾਵੇ।

ਅੰਤ ਵਿਚ ਦਰਬਾਰ ਸਰਬ ਧਰਮ ਪਰਾਇਣ ਵਿਅਕਤੀਆਂ ਨੂੰ ਅਪੀਲ ਕਰਦਾ ਹੈ ਕਿ ਉਹ ਆਪੋ ਆਪਣੇ ਅਕੀਦੇ ਅਨੁਸਾਰ ਦੇਸ਼ ਦੀ ਏਕਤਾ, ਅਖੰਡਤਾ ਅਤੇ ਸੰਸਾਰ ਸ਼ਾਂਤੀ ਵਾਸਤੇ ਅਰਦਾਸ ਕਰਨ।

(੨)

ਨਾਮਧਾਰੀ ਦਰਬਾਰ ਅਪਣੇ ਜਨਰਲ ਸਕੱਤਰ ਸ: ਹਰਵਿੰਦਰ ਸਿੰਘ ਹੰਸਪਾਲ ਜੀ ਦੇ ਦੂਜੀ ਵਾਰ ਰਾਜ ਸਭਾ ਵਾਸਤੇ ਮੈਂਬਰ ਚੁਣੇ ਜਾਣ ਤੇ ਪਰਸੰਨਤਾ ਪਰਗਟ ਕਰਦਾ ਹੋਇਆ ਉਹਨਾਂ ਨੂੰ ਵਧਾਈ ਦਿੰਦਾ ਹੈ।

ਦਰਬਾਰ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਜੀ ਦਾ ਬਹੁਤ ਧਨਵਾਦ ਕਰਦਾ ਹੈ ਜਿਨ੍ਹਾਂ ਨੇ ਸ੍ਰੀ ਹੰਸਪਾਲ ਜੀ ਦੀ ਕਾਰਕਰਦਗੀ ਨੂੰ ਦੇਖਦੇ ਹੋਏ ਮੁੜ ਉਹਨਾਂ ਨੂੰ ਰਾਜ ਸਭਾ ਵਿਚ ਸੇਵਾ ਕਰਨ ਦੇ ਯੋਗ ਬਣਾਇਆ ਹੈ।

ਦਰਬਾਰ ਅਰਦਾਸ ਕਰਦਾ ਹੈ ਕਿ ਸ: ਹੰਸਪਾਲ ਜੀ, ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਆਸ਼ੀਰਵਾਦ ਸਹਿਤ ਅਗੇ ਤੋਂ ਵਧ ਚੜ੍ਹ ਕੇ ਲੋਕ ਸੇਵਾ ਦੇ ਕਾਰਜਾਂ ਵਿਚ ਯੋਗਦਾਨ ਪਾਉਂਦੇ ਰਹਿਣ। ✕

# ਪਰਮਾਣੂ ਹਥਿਆਰ ਮੁਕੰਮਲ ਤੌਰ ਤੇ ਖਤਮ ਹੋਣ

## ਹਿੰਦ-ਰੂਸ ਸਾਂਝਾ ਬਿਆਨ

ਨਵੀਂ ਦਿੱਲੀ—ਭਾਰਤ ਅਤੇ ਸੋਵੀਅਤ ਯੂਨੀਅਨ ਨੇ ਜੰਗ ਰਹਿਤ ਦੁਨੀਆ ਦੀ ਕਾਇਮੀ ਵਾਸਤੇ ਪ੍ਰਮਾਣੂ ਹਥਿਆਰਾਂ ਦੀ ਵਰਤੋਂ ਤੇ ਪਾਬੰਦੀ ਲਾਉਣ ਲਈ ਤੁਰੰਤ ਅੰਤਰਰਾਸ਼ਟਰੀ ਕਨਵੈਨਸ਼ਨ ਬੁਲਾਉਣ ਦਾ ਸੁਝਾਅ ਦਿਤਾ ਹੈ। ਇਸ ਦੇ ਨਾਲ ਇਹ ਵੀ ਕਿਹਾ ਹੈ ਕਿ ਇਸ ਸਦੀ ਦੇ ਖਾਤਮੇ ਤੋਂ ਪਹਿਲਾਂ ਪ੍ਰਮਾਣੂ ਹਥਿਆਰ ਮੁਕੰਮਲ ਤੌਰ ਤੇ ਖਤਮ ਹੋ ਜਾਣੇ ਚਾਹੀਦੇ ਹਨ। ਇਸ ਤੋਂ ਇਲਾਵਾ ਦੋਹਾਂ ਨੇ ਪੂਰਨ ਨਿਸ਼ਸਤਰੀਕਰਨ ਲਈ ਮਿਲ ਕੇ ਕੰਮ ਕਰਨ ਦਾ ਵੀ ਪ੍ਰਣ ਲਿਆ।

### ਹਿੰਦ-ਰੂਸ ਸਾਂਝਾ ਐਲਾਨ

ਉਕਤ ਕਨਵੈਨਸ਼ਨ ਬੁਲਾਉਣ ਦਾ ਸੁਝਾਅ ਭਾਰਤ ਤੇ ਸੋਵੀਅਤ ਯੂਨੀਅਨ ਦੇ ਸਾਂਝੇ ਐਲਾਨਨਾਮੇ ਵਿਚ ਦਿੱਤਾ ਗਿਆ ਹੈ ਜਿਸ ਤੇ ੨੭-੯-੮੬ ਨੂੰ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਤੇ ਸੋਵੀਅਤ ਕਮਿਊਨਿਸਟ ਪਾਰਟੀ ਦੇ ਜਨਰਲ ਸਕੱਤਰ ਸ੍ਰੀ ਮਿਖਾਇਲ ਗੋਰਬਾਚੇਵ ਨੇ ਦਸਤਖਤ ਕੀਤੇ। ਇਸ ਸਾਂਝੇ ਐਲਾਨ ਵਿਚ ਪ੍ਰਮਾਣੂ ਰਹਿਤ ਦੁਨੀਆਂ ਕਾਇਮ ਕਰਨ ਲਈ ੧੦ ਨੁਕਤੇ ਪੇਸ਼ ਕੀਤੇ ਗਏ ਹਨ ਤੇ ਕਿਹਾ ਗਿਆ ਹੈ ਕਿ ਪ੍ਰਸਤਾਵਿਤ ਅੰਤਰਰਾਸ਼ਟਰੀ ਕਨਵੈਨਸ਼ਨ ਪੂਰਨ ਨਿਸ਼ਸਤਰੀ-ਕਰਨ ਵਲ ਇਕ ਮਹਾਨ ਕਦਮ ਸਾਬਤ ਹੋਏਗੀ।

### ਐਲਾਨ ਦਾ ਵੇਰਵਾ

ਇਸ ਸਾਂਝੇ ਐਲਾਨ ਵਿਚ ਜੋ ਦਸ ਨੁਕਤੇ ਪੇਸ਼ ਕੀਤੇ ਗਏ ਹਨ ਉਨ੍ਹਾਂ ਅਨੁਸਾਰ ਅਜਿਹੀ ਦੁਨੀਆਂ ਕਾਇਮ ਹੋਣੀ ਚਾਹੀਦੀ ਹੈ ਜਿਸ ਵਿਚ ਪ੍ਰਮਾਣੂ ਹਥਿਆਰਾਂ ਤੇ ਹਿੰਸਾ ਲਈ ਕੋਈ ਥਾਂ ਨਾ ਹੋਵੇ, ਇਸ ਵਿਚ ਇਹ ਵੀ ਕਿਹਾ ਗਿਆ ਹੈ ਕਿ ਇਸ ਮੰਤਵ ਦੀ ਪੂਰਤੀ ਲਈ ਸਭ ਤਰ੍ਹਾਂ ਦੇ ਹਥਿਆਰਾਂ ਤੇ ਪਾਬੰਦੀ ਲਾਈ ਜਾਏ, ਹਰ ਤਰ੍ਹਾਂ ਦੇ ਪ੍ਰਮਾਣੂ ਤਜਰਬਿਆਂ ਤੇ ਪਾਬੰਦੀ ਲਾਈ ਜਾਏ, ਭਾਰੀ ਤਬਾਹੀ ਕਰਨ ਵਾਲੇ ਨਵੀਂ ਕਿਸਮ ਦੇ ਹਥਿਆਰਾਂ ਤੇ ਪਾਬੰਦੀ ਲਾਈ ਜਾਏ, ਰਸਾਇਣਕ ਹਥਿਆਰਾਂ ਤੇ ਪਾਬੰਦੀ ਲਾਈ ਜਾਏ, ਪ੍ਰਮਾਣੂ ਹਥਿਆਰਾਂ ਬਾਰੇ



੨੭ ਨਵੰਬਰ ੧੯੮੬ ਨੂੰ ਨਵੀਂ ਦਿਲੀ ਵਿਖੇ ਹਿੰਦ-ਰੂਸ ਸਾਂਝੇ ਐਲਾਨ ਤੇ ਸਹੀ ਪਾਉਂਦੇ ਹੋਏ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਅਤੇ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੇ ਜਨਰਲ ਸਕਤਰ ਕਾਮਰੇਡ ਗੋਰਬਾਚੇਵ।

ਪ੍ਰਚਾਰ ਬੰਦ ਕੀਤਾ ਜਾਏ, ਇਨ੍ਹਾਂ ਦੇ ਭੰਡਾਰ ਕਰਨ ਤੇ ਵੀ ਪਾਬੰਦੀ ਲਾਈ ਜਾਏ। ਇਸ ਤੋਂ ਇਲਾਵਾ ਹਥਿਆਰ ਤੇ ਹਥਿਆਰਬੰਦ ਫੌਜਾਂ ਘਟਾਉਣ ਦਾ ਸੁਝਾਅ ਵੀ ਉਕਤ ਸਾਂਝੇ ਐਲਾਨ ਵਿਚ ਦਿੱਤਾ ਗਿਆ ਹੈ।

### ਦਸਤਖਤ ਸਮਾਰੋਹ

ਇਸ ਸਾਂਝੇ ਐਲਾਨ ਤੇ ਦਸਤਖਤ ਰਾਸ਼ਟਰਪਤੀ ਭਵਨ ਦੇ ਅਸ਼ੋਕਾ ਹਾਲ ਵਿਚ ਕੀਤੇ ਗਏ। ਭਾਰਤ ਵਲੋਂ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਤੇ ਸੋਵੀਅਤ ਯੂਨੀਅਨ ਵਲੋਂ ਭਾਰਤ ਦੇ ਦੌਰੇ ਤੇ ਆਏ ਹੋਏ ਜਨਰਲ ਸਕੱਤਰ ਸ੍ਰੀ ਗੋਰਬਾਚੇਵ ਨੇ ਦਸਤਖਤ ਕੀਤੇ।

### ਦੁਨੀਆਂ ਨੂੰ ਅਪੀਲ

ਦੋਹਾਂ ਨੇਤਾਵਾਂ ਨੇ ਸਾਰੇ ਦੇਸ਼ਾਂ ਦੇ ਲੀਡਰਾਂ ਨੂੰ ਅਪੀਲ ਕੀਤੀ ਹੈ ਕਿ ਉਹ ਇਸ ਮੰਤਵ ਲਈ ਤੁਰੰਤ ਕਾਰਵਾਈ ਕਰਨ ਤੇ ਜੰਗ ਰਹਿਤ ਦੁਨੀਆਂ ਬਣਾਉਣ ਲਈ ਉਪਰਾਲੇ ਕਰਨ। ਦੋਹਾਂ ਨੇਤਾਵਾਂ ਨੇ ਅੱਗੇ ਚਲ ਕੇ ਹੋਰ ਕਿਹਾ ਕਿ ਮਾਨਵਤਾ ਬਜਾਏ ਇਸ ਦੇ ਕਿ ਉਹ ਪ੍ਰਮਾਣੂ ਦਹਿਸ਼ਤ ਦੇ ਮਾਹੌਲ ਵਿਚ ਡੁਬੀ ਰਹੇ ਉਹ ਚੰਗੇ ਸਲੂਕ ਦੀ ਹੱਕਦਾਰ ਹੈ। ਸਾਂਝੇ ਐਲਾਨ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਦੁਨੀਆਂ ਦੀ ਮੌਜੂਦਾ ਸਥਿਤੀ ਬਦਲੀ ਜਾਏ ਤੇ ਐਸੀ ਦੁਨੀਆਂ ਬਣਾਈ ਜਾਏ ਜਿਸ ਵਿਚ ਨਾ ਪ੍ਰਮਾਣੂ ਹਥਿਆਰਾਂ ਦੀ ਵਰਤੋਂ ਦਾ ਖਤਰਾ ਹੋਵੇ ਤੇ ਨਾ ਹੀ ਹਿੰਸਾ ਲਈ ਕੋਈ ਸਥਾਨ ਹੋਵੇ। ਹਰ ਇਕ ਆਦਮੀ ਨੂੰ ਆਪਣੀ ਸਮਾਜਕ, ਰਾਜਸੀ ਤੇ ਸਿਧਾਂਤਕ ਚੋਣ ਦਾ ਅਧਿਕਾਰ ਹੋਣਾ ਚਾਹੀਦਾ ਹੈ ਤੇ ਇਸ ਦਾ ਸਤਿਕਾਰ ਵੀ ਹੋਣਾ ਚਾਹੀਦਾ ਹੈ। ਜਿਹੜੀਆਂ ਨੀਤੀਆਂ ਦੂਸਰਿਆਂ ਤੇ ਭਾਰੂ ਹੋਣ ਵਾਲੀਆਂ ਹਨ। ਉਹ ਖਤਮ ਹੋਣੀਆਂ ਚਾਹੀਦੀਆਂ ਹਨ। ਇਸ ਵਿਚ ਇਹ ਵੀ ਦਰਜ ਹੈ ਕਿ ਪ੍ਰਮਾਣੂ ਜੰਗ ਕਦੇ ਵੀ ਨਹੀਂ ਹੋਣੀ ਚਾਹੀਦੀ ਕਿਉਂਕਿ ਇਹ ਕਦੇ ਵੀ ਨਹੀਂ ਜਿੱਤੀ ਜਾ ਸਕਦੀ।

### ਹਥਿਆਰ ਨਸ਼ਟ ਕਰੋ

ਦੋਹਾਂ ਨੇਤਾਵਾਂ ਨੇ ਪ੍ਰਮਾਣੂ ਹਥਿਆਰ ਮੁਕੰਮਲ ਤੌਰ ਤੇ ਨਸ਼ਟ ਕਰਨ ਦੀ ਅਪੀਲ ਕੀਤੀ ਹੈ। ਕਿਹਾ ਗਿਆ ਹੈ ਕਿ ਇਹ ਕੰਮ ਇਸ ਸਦੀ ਦੇ ਖਤਮ ਹੋਣ ਤੋਂ ਪਹਿਲਾਂ ਪਹਿਲਾਂ ਹੋ ਜਾਣਾ ਚਾਹੀਦਾ ਹੈ। ਕਿਉਂਕਿ ਪ੍ਰਮਾਣੂ ਹਥਿਆਰਾਂ ਤੇ ਹਿੰਸਾ ਤੋਂ ਰਹਿਤ ਦੁਨੀਆਂ ਦੀ ਕਾਇਮੀ ਲਈ ਅਜਿਹਾ ਕਰਨਾ ਬਹੁਤ ਜ਼ਰੂਰੀ ਹੈ। ਜੰਗ ਰਹਿਤ ਦੁਨੀਆਂ ਦੇ ਸਿਧਾਂਤਾਂ ਬਾਰੇ ਦੋਹਾਂ ਲੀਡਰਾਂ ਨੇ ਕਿਹਾ ਕਿ ਅੰਤਰਰਾਸ਼ਟਰੀ ਸਬੰਧਾਂ ਦਾ ਪੁਨਰਗਠਨ ਹੋਣਾ ਚਾਹੀਦਾ ਹੈ, ਟਕਰਾਓ ਖਤਮ ਕਰਕੇ ਆਪਸੀ ਮਿਲਵਰਤਨ ਹੋਣੀ ਚਾਹੀਦੀ ਹੈ ਤੇ ਮਸਲੇ ਫੌਜੀ ਢੰਗ ਨਾਲ ਨਹੀਂ ਬਲਕਿ ਸ਼ਾਂਤੀ ਨਾਲ ਹੱਲ ਹੋਣੇ ਚਾਹੀਦੇ ਹਨ। ਸ਼ੱਕ ਅਤੇ ਡਰ ਨੂੰ ਖਤਮ ਕਰਨ ਲਈ ਵਿਸ਼ਵਾਸ ਤੇ ਇਕ ਦੂਸਰੇ ਨੂੰ ਸਮਝਣ ਦੀ ਗੱਲ ਸਾਹਮਣੇ ਰੱਖਣੀ ਚਾਹੀਦੀ ਹੈ। ਇਸ ਲਈ ਦੁਨੀਆਂ ਦੀ ਸਥਾਪਨਾ ਨਾਲ ਹੀ ਸਾਰੀਆਂ ਕੌਮਾਂ ਲਈ ਆਰਥਕ ਇਨਸਾਫ ਅਤੇ ਰਾਜਸੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾ ਸਕਦਾ ਹੈ। ਵਿਅਕਤੀਗਤ ਵਿਕਾਸ ਅਰਥਾਤ ਇਕਸਾਰ ਵਿਕਾਸ ਦੀ ਗਰੰਟੀ ਹੋਣੀ ਚਾਹੀਦੀ ਹੈ।

ਦੋਹਾਂ ਲੀਡਰਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਦੁਨੀਆਂ ਦੀ ਸੁਰੱਖਿਆ ਵੰਡੀ ਨਹੀਂ ਜਾਣੀ ਚਾਹੀਦੀ। ਸਾਂਝੇ ਐਲਾਨ ਵਿਚ ਹੋਰ ਕਿਹਾ ਗਿਆ ਹੈ ਕਿ ਪੂਰਬ ਤੇ ਪੱਛਮ, ਉਤਰ ਤੇ ਦੱਖਣ, ਨੂੰ ਨਿਸ਼ਸਤਰੀਕਰਨ ਤੇ ਵਿਕਾਸ ਲਈ ਇਕ ਦੂਸਰੇ ਦਾ ਸਾਥ ਦੇਣਾ ਚਾਹੀਦਾ ਹੈ। ਇਸ ਵਿਚ ਇਹ ਵੀ ਕਿਹਾ ਗਿਆ ਹੈ ਕਿ ਅੰਤਰ ਰਾਸ਼ਟਰੀ ਸੁਰੱਖਿਆ ਦੀ ਗਰੰਟੀ ਹੋਣੀ ਚਾਹੀਦੀ ਹੈ ਤੇ ਇਸ ਲਈ ਵਿਸ਼ਵਾਸ ਕਾਇਮ ਕਰਨ ਲਈ ਹਰ ਹੀਲਾ ਵਰਤਿਆ ਜਾਣਾ ਚਾਹੀਦਾ ਹੈ।

### ਦਸਤਾਵੇਜ਼ਾਂ ਦਾ ਵਟਾਂਦਰਾ

ਸਾਂਝੇ ਬਿਆਨ ਤੇ ਦਸਤਖਤ ਕਰਨ ਪਿਛੋਂ ਦੋਵੇਂ ਨੇਤਾ ਸ੍ਰੀ ਰਾਜੀਵ ਗਾਂਧੀ ਤੇ ਸ੍ਰੀ ਗੋਰਬਾਚੇਵ ਖੜੇ ਹੋ ਗਏ ਤੇ ਉਨ੍ਹਾਂ ਦਸਤਖਤਾਂ ਵਾਲੀਆਂ ਦਸਤਾਵੇਜ਼ਾਂ ਦਾ ਹਸਦਿਆਂ ਇਕ ਦੂਸਰੇ ਨਾਲ ਵਟਾਂਦਰਾ ਕੀਤਾ।

ਇਸ ਸਮੇਂ ਮੁਸਕਰਾਂਦਿਆਂ ਦੋਹਾਂ ਨੇ ਬੜੀ ਗਰਮਜੋਸ਼ੀ ਨਾਲ ਹੱਥ ਮਿਲਾਏ। ਇਸ ਅਵਸਰ ਤੇ ਭਾਰੀ ਗਿਣਤੀ ਵਿਚ ਪੱਤਰਕਾਰ ਤੇ ਪ੍ਰੈਸ ਫੋਟੋਗਰਾਫਰ ਸਮਾਗਮ ਦੀਆਂ ਤਸਵੀਰਾਂ ਲੈਣ ਲਈ ਮੌਜੂਦ ਸਨ। ਦੋਹਾਂ ਨੇਤਾਵਾਂ ਨੇ ਕਿਹਾ ਕਿ ਸਾਡੇ ਦੋਹਾਂ ਮਿਤਰ ਦੇਸ਼ਾਂ ਦੇ ਇਕ ਅਰਬ ਔਰਤਾਂ, ਮਰਦਾਂ ਤੇ ਬੱਚੇ ਜੰਗ ਰਹਿਤ ਦੁਨੀਆਂ ਕਾਇਮ ਕਰਨੀ ਚਾਹੁੰਦੇ ਹਨ।

### ਤਿੰਨ ਹੋਰ ਸਮਝੌਤੇ ਹੋਏ

ਸਾਂਝੇ ਐਲਾਨ ਤੋਂ ਇਲਾਵਾ ਦੋਹਾਂ ਦੇਸ਼ਾਂ ਵਿਚਕਾਰ ਤਿੰਨ ਸਮਝੌਤਿਆਂ ਤੇ ਦਸਤਖਤ ਵੀ ਕੀਤੇ ਗਏ। ਇਹਨਾਂ ਵਿਚ ਇਕ ਆਰਥਕ ਮਿਲਵਰਤਣ ਬਾਰੇ ਹੈ। ਇਸ ਤੇ ਭਾਰਤ ਦੇ ਮਨੁਖੀ ਸਾਧਨਾਂ ਬਾਰੇ ਮੰਤਰੀ ਸ੍ਰੀ ਪੀ. ਵੀ. ਨਰਸਿਮ੍ਹਾਰਾਓ ਤੇ ਰੂਸੀ ਬਿਦੇਸ਼ ਮੰਤਰੀ ਏਡਆਰਡ ਸ਼ੇਵਰਤਨਾਜ਼ੇ

ਨੇ ਦਸਤਖਤ ਕੀਤੇ। ਇਹ ਸਮਝੌਤਾ ਸੋਵੀਅਤ ਯੂਨੀਅਨ ਵਿਚ ਇਕ ਭਾਰਤੀ ਮੇਲਾ ਲਾਉਣਾ ਤੇ ਸੋਵੀਅਤ ਯੂਨੀਅਨ ਦਾ ਇਕ ਮੇਲਾ ਭਾਰਤ ਵਿਚ ਲਾਉਣ ਬਾਰੇ ਸੀ। ਰੂਸੀ ਵਿਦੇਸ਼ ਮੰਤਰੀ ਨੇ ਭਾਰਤ ਦੇ ਬਦੇਸ਼ ਮੰਤਰੀ ਸ੍ਰੀ ਤਿਵਾੜੀ ਨਾਲ ਇਸ ਸਮਝੌਤੇ ਤੇ ਦਸਤਖਤ ਕੀਤੇ। ਆਰਥਕ ਸਮਝੌਤੇ ਤੇ ਦਸਤਖਤ ਸ੍ਰੀ ਤਿਵਾੜੀ ਤੇ ਰੂਸ ਦੇ ਉਪ ਪ੍ਰਧਾਨ ਮੰਤਰੀ ਸ੍ਰੀ ਵਾਲਡ ਮਿਰਕ ਕਾਮਚਟੇਸਵੇ ਨੇ ਕੀਤੇ। ਸਾਂਝੇ ਐਲਾਨ ਤੇ ਹੋਰਨਾਂ ਸਮਝੌਤਿਆਂ ਤੇ ਦਸਖਤ ਕਰਨ ਦਾ ਸਮਾਗਮ ਦੇਖਣ ਲਈ ਕਈ ਕੇਂਦਰੀ ਮੰਤਰੀ ਵੀ ਮੌਜੂਦ ਸਨ।

## ਭਾਰਤ ਲਈ ਰੂਸੀ ਕਰਜ਼ਾ

ਆਰਥਕ ਸਮਝੌਤੇ ਅਧੀਨ ਸੋਵੀਅਤ ਯੂਨੀਅਨ ਭਾਰਤ ਨੂੰ ੨੦੦੦ ਕਰੋੜ ਰੁਪੈ (੧.੫ ਬਿਲੀਅਨ ਰੂਬਲਜ) ਦੇ ਬਰਾਬਰ ਕਰਜ਼ਾ ਦੇਵੇਗਾ। ਦੋਹਾਂ ਦੇਸ਼ਾਂ ਦੇ ਬਦੇਸ਼ ਮੰਤਰੀਆਂ ਵਿਚਕਾਰ ਹੋਏ ਸਮਝੌਤੇ ਅਧੀਨ ਭਾਰਤ ਤਾਸ਼ਕੰਦ ਤੇ ਨਾਖੋਡ ਵਿਖੇ ਦੋ ਕੌਂਸਲਖਾਨੇ ਖੋਹਲੇਗਾ। ਉਕਤ ਸਮਾਗਮ ੧੦ ਮਿੰਟ ਹੋਇਆ।

## ਭਾਰਤੀ ਮੰਤਰੀ ਮੌਜੂਦ

ਭਾਰਤ ਦੇ ਜਿਹੜੇ ਮੰਤਰੀ ਤੇ ਹੋਰ ਅਧਿਕਾਰੀ ਇਸ ਸਮੇਂ ਮੌਜੂਦ ਸਨ ਉਹਨਾਂ ਵਿਚ ਸ੍ਰੀ ਨਟਵਰ ਸਿੰਘ, ਸ੍ਰੀ ਕੇ. ਸੀ. ਪੰਤ, ਸ੍ਰੀ ਅਰੁਨ ਸਿੰਘ, ਸ੍ਰੀ ਵੀ. ਪੀ. ਸਿੰਘ, ਰੂਸ ਵਿਚ ਭਾਰਤੀ ਰਾਜਦੂਤ ਸ੍ਰੀ ਟੀ. ਐਨ. ਕੌਲ, ਬਦੇਸ਼ ਸਕਤਰ ਸ੍ਰੀ ਵੈਂਕਟੇਸ਼ਵਰਨ, ਪ੍ਰਧਾਨ ਮੰਤਰੀ ਦੇ ਸਕੱਤਰ ਸ੍ਰੀਮਤੀ ਸਰਲਾ ਗਰੇਵਾਲ ਵੀ ਮੌਜੂਦ ਸਨ। ਭਾਰਤ ਦੇ ਬਦੇਸ਼ ਮੰਤਰੀ ਸ੍ਰੀ ਤਿਵਾੜੀ ਨੇ ਆਰਥਕ ਸਮਝੌਤੇ ਨੂੰ ਭਾਰਤ ਰੂਸ ਸਬੰਧਾਂ ਦੇ ਹੋਰ ਪੱਕੇ ਹੋਣ ਵਲ ਇਕ ਕਦਮ ਦਸਿਆ। ਇਸ ਸਮਝੌਤੇ ਅਧੀਨ ਬੋਕਾਰੋ ਸਟੀਲ ਪਲਾਂਟ ਦਾ ਹੋਰ ਪਸਾਰ ਤੇ ਨਵੀਨੀ-ਕਰਨ ਕੀਤਾ ਜਾਏਗਾ।

ਪਛਮੀ ਬੰਗਾਲ ਦੀਆਂ ਕੋਲੇ ਦੀਆਂ ਖਾਣਾਂ ਲਈ ਵੀ ਰੂਸ ਮਦਦ ਦੇਵੇਗਾ। ਰੂਸ ਯੂ. ਪੀ. ਵਿਚ ੨੪੦੦ ਮੈਗਾਵਾਟ ਦਾ ਤੇਹੜੀ ਹਾਈਡਲ ਪ੍ਰਾਜੈਕਟ ਵੀ ਕਾਇਮ ਕਰੇਗਾ। ਇਸ ਪ੍ਰੋਜੈਕਟ ਨਾਲ ਸਿੰਚਾਈ ਤੇ ਹੜ੍ਹਾਂ ਦੀ ਰੋਕਥਾਮ ਵਿਚ ਮਦਦ ਮਿਲੇਗੀ। ਤਿੰਨੇ ਸਮਝੌਤੇ ਸ੍ਰੀ ਰਾਜੀਵ ਗਾਂਧੀ ਤੇ ਸ੍ਰੀ ਗੋਰਬਾਚੇਵ ਦੀ ਮੌਜੂਦਗੀ ਵਿਚ ਹੋਏ।

## ਹਿੰਦ-ਰੂਸ ਸੁਸਾਇਟੀ

ਦਿਲੀ ਵਿਚ ਇੰਡੋ-ਸੋਵੀਅਤ ਕਲਚਰਲ ਸੁਸਾ-ਇਟੀ ਦੇ ਸਰਗਰਮ ਵਰਕਰਾਂ ਦੀ ਮੀਟਿੰਗ ਨੂੰ ਸੰਬੋਧਨ ਕਰਦਿਆਂ ਸ੍ਰੀ ਗੋਰਬਾਚੋਵ ਨੇ ਸੁਝਾਅ ਦਿਤਾ ਕਿ ਹਿੰਦ ਮਹਾਂਸਾਗਰ ਤੇ ਸ਼ਾਂਤ ਮਹਾਂਸਾਗਰ ਵਿਚ ਕੇਵਲ ਸਰਗਰਮੀਆਂ ਸੀਮਤ ਕਰਨੀਆਂ ਚਾਹੀਦੀਆਂ ਹਨ। ਸਾਨੂੰ ਪਤਾ ਹੈ ਕਿ ਇਸ ਤਰ੍ਹਾਂ ਕੁਝ ਨਹੀਂ ਹੋ ਸਕਦਾ। ਜੋ ਹੋ ਸਕਦਾ ਹੈ ਉਹ ਹਥਿਆਰ ਘਟਾਉਣ ਨਾਲ ਹੀ ਹੋ ਸਕਦਾ ਹੈ। ਫਿਰ ਵੀ ਨੇਵਲ ਸਰਗਰਮੀਆਂ ਘਟਾਉਣੀਆਂ ਚਾਹੀਦੀਆਂ ਹਨ। ਉਹਨਾਂ ਕਿਹਾ ਕਿ ਏਸ਼ੀਆਈ ਸੁਰੱਖਿਆ ਲਈ ਰੂਸ ਹਰ ਕਿਸੇ ਨੂੰ ਮਿਲਵਰਤਣ ਦੇਣ ਲਈ ਤਿਆਰ ਹੈ।

## ਸਾਜ਼ਿਸ਼ਾਂ ਦੀ ਨਿਖੇਧੀ

ਸ੍ਰੀ ਗੋਰਬਾਚੇਵ ਨੇ ਭਾਰਤ ਵਿਰੋਧੀ ਸਭ ਸਾਜਿਸ਼ਾਂ ਦੀ ਨਿਖੇਧੀ ਕੀਤੀ ਹੈ ਅਤੇ ਐਲਾਨ ਕੀਤਾ ਕਿ ਅਸੀਂ ਆਪਣੀ ਬਦੇਸ਼ ਨੀਤੀ ਵਿਚ ਅਜਿਹੀ ਕੋਈ ਤਬਦੀਲੀ ਨਹੀਂ ਕਰਾਂਗੇ ਜਿਸ ਨਾਲ ਭਾਰਤ ਦੇ ਹਿਤਾਂ ਦਾ ਨੁਕਸਾਨ ਹੁੰਦਾ ਹੋਵੇ। ਉਹਨਾਂ ਕਿਹਾ ਕਿ ਭਾਰਤ ਦੀ ਏਕਤਾ ਅਤੇ ਅਖੰਡਤਾ ਨੂੰ ਨੁਕਸਾਨ ਪਹੁੰਚਾਉਣ ਵਾਲੀ ਕਾਰਵਾਈ ਦੀ ਅਸੀਂ ਨਿਖੇਧੀ ਕਰਦੇ ਹਾਂ। ਰੂਸ ਇਸ ਗਲ ਨੂੰ ਸਮਝਦਾ ਹੈ ਕਿ ਭਾਰਤ ਨੇ ਏਸ਼ੀਆ ਲਈ ਜੋ ਦੇਣ ਦਿਤੀ ਉਸਨੂੰ ਕੋਈ ਅਖੋਂ ਪਰੋਖੇ ਨਹੀਂ ਕਰ ਸਕਦਾ। ਇਸ ਮੀਟਿੰਗ ਵਿਚ ਸ੍ਰੀਮਤੀ ਰਾਇਸਾ ਗੋਰਬਾਚੋਵ, ਸਾਬਕ ਬਦੇਸ਼ ਮੰਤਰੀ ਸ੍ਰੀ ਬੀ ਆਰ ਭਗਤ, ਸੁਪਰੀਮ ਕੋਰਟ ਦੇ ਸਾਬਕ ਜੱਜ ਸ੍ਰੀ ਵੀ ਆਰ ਕ੍ਰਿਸ਼ਨਾ ਆਇਰ ਤੇ ਸਾਬਕ ਵਿਤ ਰਾਜ ਮੰਤਰੀ ਸ੍ਰੀ ਕੇ ਆਰ ਗਨੇਸ਼ ਵੀ ਮੌਜੂਦ ਸਨ। ੧੯੭੧ ਦੀ ਭਾਰਤ-ਰੂਸ ਮਿਤਰਤਾ ਸੰਧੀ ਦੀ ਚਰਚਾ ਕਰਦਿਆਂ ਉਹਨਾ ਕਿਹਾ ਕਿ ਇਹ ਸਾਡੀ ਮਿਤਰਤਾ ਦੇ ਸਬੰਧਾਂ ਦੀ ਉਦਾਹਰਣ ਹੈ। ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਕਿਵੇਂ ਏਸ਼ੀਆਈ ਤੇ ਸ਼ਾਂਤ ਮਹਾਂਸਾਗਰ ਦੇ ਖਿਤੇ ਦਾ ਵਿਕਾਸ ਹੋ ਸਕਦਾ ਹੈ। ਉਹਨਾਂ ਕਿਹਾ ਕਿ ਭਾਰਤ-ਰੂਸ ਮਿਤਰਤਾ ਦੇ ਸਬੰਧ ਸ਼ਾਂਤੀ ਤੇ ਸੁਰਖਿਆ ਲਈ ਇਸੇ ਤਰ੍ਹਾਂ ਜਾਰੀ ਰਹਿਣਗੇ।

## ਪੁਰਅਮਨ ਸੰਸਾਰ ਲਈ ੧੦ ਅਸੂਲ

ਨਵੀਂ ਦਿੱਲੀ—ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਤੇ ਸੋਵੀਅਤ ਆਗੂ ਮਿਖਾਇਲ ਗੋਰਬਾਚੇਵ ਨੇ ਐਟਮੀ ਹਥਿਆਰਾਂ ਤੋਂ ਮੁਕਤ ਤੇ ਅਹਿੰਸਕ ਸਰਕਾਰ ਦੀ ਉਸਾਰੀ ਲਈ ਜਿਹੜੇ ੧੦ ਅਸੂਲ ਉਲੀਕੇ ਹਨ, ਉਹ ਹਨ:

੧. ਪੁਰਅਮਨ ਸਹਿਹੋਂਦ ਨੂੰ ਕੌਮਾਂਤਰੀ ਸਬੰਧਾਂ ਦਾ ਵਿਸ਼ਵ ਨੇਮ ਬਣਨਾ ਚਾਹੀਦਾ ਹੈ।

੨. ਮਨੁਖੀ ਜੀਵਨ ਨੂੰ ਸਰਵਸ੍ਰੇਸ਼ਟ ਮੰਨਿਆ ਜਾਣਾ ਚਾਹੀਦਾ ਹੈ।

੩. ਅਹਿੰਸਾ ਮਨੁਖੀ ਭਾਈਚਾਰੇ ਦਾ ਅਧਾਰ ਹੋਣੀ ਚਾਹੀਦੀ ਹੈ।

੪. ਸੂਝ ਤੇ ਭਰੋਸੇ ਨੂੰ ਡਰ ਤੇ ਸ਼ੱਕ ਦੀ ਥਾਂ ਲੈ ਲੈਣੀ ਚਾਹੀਦੀ ਹੈ।

੫. ਹਰ ਰਾਜ ਦੇ ਰਾਜਨੀਤਕ ਤੇ ਆਰਥਕ ਆਜ਼ਾਦੀ ਦੇ ਹੱਕ ਨੂੰ ਮੰਨਿਆ ਤੇ ਸਤਿਕਾਰਿਆ ਜਾਣਾ ਚਾਹੀਦਾ ਹੈ।

੬. ਨਿਸ਼ਸਤਰੀਕਰਨ ਉਤੇ ਖਰਚ ਕੀਤੇ ਜਾ ਰਹੇ ਸਾਧਨਾਂ ਨੂੰ ਸਮਾਜੀ ਤੇ ਆਰਥਿਕ ਵਿਕਾਸ ਵਲ ਮੋੜਿਆ ਜਾਣਾ ਚਾਹੀਦਾ ਹੈ।

੭. ਹਰ ਵਿਅਕਤੀ ਦੇ ਇਕਸਾਰ ਵਿਕਾਸ ਲਈ ਹਾਲਤਾਂ ਯਕੀਨੀ ਬਣਾਈਆਂ ਜਾਣੀਆਂ ਚਾਹੀਦੀਆਂ ਹਨ।

੮. ਮਨੁਖਤਾ ਦੀ ਪਦਾਰਥਕ ਤੇ ਬੌਧਿਕ ਸਮਰਥਾ ਨੂੰ ਵਿਸ਼ਵ ਸਮੱਸਿਆਵਾਂ ਦੇ ਹਲ ਲਈ ਵਰਤਿਆ ਜਾਣਾ ਚਾਹੀਦਾ ਹੈ।

੯. ਦਹਿਸ਼ਤ ਦੇ ਤੋਲ ਦੀ ਥਾਂ ਵਿਆਪਕ ਕੌਮਾਂਤਰੀ ਸੁਰਖਿਆ ਦੀ ਵਿਵਸਥਾ ਹੋਣੀ ਚਾਹੀਦੀ ਹੈ।

੧੦. ਐਟਮੀ ਹਥਿਆਰਾਂ ਤੋਂ ਮੁਕਤ ਅਤੇ ਅਹਿੰਸਕ ਸੰਸਾਰ ਨਿਸ਼ਸਤਰੀਕਰਨ ਲਈ ਨਿਸ਼ਚਿਤ ਤੇ ਫੌਰੀ ਕਾਰਵਾਈ ਦੀ ਮੰਗ ਕਰਦਾ ਹੈ।

# ਤਾਰਾ ਜੰਗ ਦੀ ਥਾਂ ਤਾਰਾ ਸ਼ਾਂਤੀ ਹੋਵੇ

—ਗੋਰਬਾਚੇਵ

ਨਵੀ ਦਿੱਲੀ— ਸੋਵੀਅਤ ਨੇਤਾ ਸ੍ਰੀ ਗੋਰਵਾਚੋਵ ਨੇ ਪੁਲਾੜ ਵਿਚ ਯੁਧ ਦੀ ਬਜਾਏ ਪੁਲਾੜ ਵਿਚ ਸ਼ਾਂਤੀ ਤੇ ਜ਼ੋਰ ਦਿਤਾ ਹੈ। ਉਹਨਾਂ ਕਿਹਾ ਕਿ 'ਤਾਰਾ ਜੰਗ ਦੀ ਬਜਾਏ 'ਤਾਰਾ ਸ਼ਾਂਤੀ' ਹੋਣੀ ਚਾਹੀਦੀ ਹੈ। ਉਨ੍ਹਾਂ ਸੁਝਾਅ ਦਿਤਾ ਕਿ ਵਿਕਾਸ ਕਰ ਰਹੇ ਦੇਸ਼ਾਂ ਲਈ ਪੁਲਾੜੀ ਤਕਨੀਕ ਦੀ ਖੋਜ ਤੇ ਵਿਕਾਸ ਲਈ ਉਘੀਆਂ ਪੁਲਾੜੀ ਤਾਕਤਾਂ ਦੀ ਸਹਾਇਤਾ ਨਾਲ ਇਕ ਅੰਤਰਰਾਸ਼ਟਰੀ ਪੁਲਾੜ ਕੇਂਦਰ ਕਾਇਮ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਜੇ ਭਾਰਤ ਅਜੇਹਾ ਕੇਂਦਰ ਆਪਣੇ ਖੇਤਰ ਵਿਚ ਕਾਇਮ ਕਰਨ ਲਈ ਤਿਆਰ ਹੋਵੇ ਤਾਂ ਅਸੀਂ ਉਸ ਦਾ ਸੁਆਗਤ ਕਰਾਂਗੇ। ਉਕਤ ਵਿਚਾਰ ਸ੍ਰੀ ਗੋਰਵਾਚੋਵ ਨੇ ਪਾਰਲੀਮੈਂਟ ਦੇ ਇਤਿਹਾਸਕ ਸੈਂਟਰਲ ਹਾਲ ਵਿਚ ਪਾਰਲਮੈਂਟ ਦੇ ਮੈਂਬਰਾਂ ਨੂੰ ਸੰਬੋਧਨ ਕਰਦਿਆਂ ਪ੍ਰਗਟਾਏ। ਉਨ੍ਹਾਂ ਵਿਸਥਾਰ ਨਾਲ ਸਪੱਸ਼ਟ ਕਰਦਿਆਂ ਕਿਹਾ ਕਿ ਉਧਾਹਰਣ ਵਜੋਂ ਪ੍ਰਸਤਾਵਿਤ ਅੰਤਰਰਾਸ਼ਟਰੀ ਕੇਂਦਰ ਕੁਦਰਤੀ ਸੋਮਿਆਂ ਦਾ ਪਤਾ ਲਾਉਣ ਲਈ ਪੁਲਾੜ ਵਿਚ ਉਪ ਗ੍ਰਹ ਭੇਜ ਸਕਦਾ ਹੈ। ਪੁਲਾੜ ਪਾਂਧੀਆਂ ਦੀ ਸਿਖਲਾਈ ਲਈ ਸਕੂਲ ਖੋਲ੍ਹ ਸਕਦਾ ਹੈ ਜਿਸ ਵਿਚ ਵਿਕਾਸਸ਼ੀਲ ਦੇਸ਼ਾਂ ਦੇ ਮਾਹਿਰ ਟਰੇਨਿੰਗ ਲੈ ਸਕਦੇ ਹਨ। ਇਸ ਕੇਂਦਰ ਵਲੋਂ ਪੁਲਾੜ ਜਹਾਜ਼ ਵੀ ਭੇਜੇ ਜਾ ਸਕਦੇ ਹਨ। ਸ੍ਰੀ ਗੋਰਬਾਚੋਵ ਨੇ ਯਾਦ ਕਰਾਂਦਿਆਂ ਕਿਹਾ ਕਿ ਰੂਸ ਨੇ ਅਮਰੀਕਾ ਨੂੰ 'ਤਾਰਾ ਸ਼ਾਂਤੀ' ਪ੍ਰੋਗਰਾਮ ਸਾਂਝੇ ਤੌਰ ਤੇ ਸ਼ੁਰੂ ਕਰਨ ਦਾ ਸੁਝਾਅ ਪੇਸ਼ ਕੀਤਾ ਸੀ। ਇਸ ਦਾ ਮੰਤਵ ਬਾਹਰਲੇ ਪੁਲਾੜ ਨੂੰ ਸ਼ਾਂਤਮਈ ਮਨੋਰਥ ਲਈ ਵਰਤਣਾ ਸੀ। ਉਨ੍ਹਾਂ ਕਿਹਾ ਕਿ ਇਸ ਤੇ ਸਿਰਫ ਵਿਕਾਸ ਸ਼ੀਲ ਦੇਸ਼ਾਂ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ। ਜੰਗ ਦੇ ਖਤਰੇ ਖਾਸ ਕਰਕੇ ਪ੍ਰਮਾਣੂ ਜੰਗ ਦੇ ਖਤਰੇ ਤੋਂ ਸਾਵਧਾਨ ਕਰਦਿਆਂ ਸ੍ਰੀ ਗੋਰਬਾਚੋਵ ਨੇ ਕਿਹਾ ਕਿ ਦੁਖ ਦੀ ਗੱਲ ਹੈ ਕਿ ਤਾਰਾ ਜੰਗ ਪ੍ਰਮਾਣੂ ਰਹਿਤ ਦੁਨੀਆਂ ਕਾਇਮ ਕਰਨ ਦੇ ਰਾਹ ਵਿਚ ਰੁਕਾਵਟ ਬਣ ਗਈ ਹੈ। ਉਨ੍ਹਾਂ ਹੋਰ ਕਿਹਾ ਕਿ ਤਾਰਾ ਜੰਗ (ਸਟਾਰ ਵਾਰ) ਨੇ ਇਕ ਇਤਹਾਸਕ ਸਮਝੌਤਾ ਕਰਨ ਦੇ ਰਾਹ ਰਾਹ ਵਿਚ ਰੋਕ ਪਾਈ ਹੈ ਪਰ ਉਨ੍ਹਾਂ ਨਾਲ ਹੀ ਕਿਹਾ ਕਿ ਮੈਂ ਨਹੀਂ ਸਮਝਦਾ ਕਿ ਮਾਨਵਤਾ ਇਸ

ਨੂੰ ਸਵੀਕਾਰ ਕਰੇ । ਸ੍ਰੀ ਗੋਰਬਾਚੋਵ ਨੇ ਕਿਹਾ ਕਿ ਭਾਰਤ ਤੇ ਰੂਸ ਨੇ ਬਿਲਕੁਲ ਇਹੋ ਹੀ ਪਹੁੰਚ ਅਪਣਾਈ ਹੈ ਤੇ ਅੱਤਰਰਾਸ਼ਟੀ ਸੁਰੱਖਿਆ ਕਾਇਮ ਕਰਨ ਦੀ ਨੀਤੀ ਨਾਲ ਉਹ ਇਸ ਵਿਚ ਇਕ ਦੂਸਰੇ ਦੇ ਭਾਈਵਾਲ ਬਣੇ ਹੈਨ । ਉਨ੍ਹਾਂਕਿਹਾ ਕਿ ਪੱਕੀ ਸ਼ਾਂਤੀ ਦੀ ਸਥਾਪਨਾ ਲਈ ਦਿੱਲੀ ਦਾ ਐਲਾਨਨਾਮਾ ਇਕ ਨਵੀਂ ਪਹਿਲ-ਕਦਮੀ ਹੈ । ਰੂਸੀ ਸਫਾਰਤ-ਖਾਨੇ ਵਿਚ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੇ ਸਨਮਾਨ ਵਿਚ ਸ੍ਰੀ ਗੋਰਵਾਚੋਵ ਵਲੋਂ ਕੀਤੀ ਗਈ ਖਾਣੇ ਦੀ ਦਾਅਵਤ ਵਿਚ ਬੋਲਦਿਆਂ ਸੋਵੀਅਤ ਨੇਤਾ ਸ੍ਰੀ ਗੋਰਵਾਚੋਵ ਨੇ ਕਿਹਾ ਕਿ ਉਹ ਇਥੇ ਆ ਕੇ ਇਵੇਂ ਸਮਝਦੇ ਹਨ ਜਿਵੇਂ ਉਹ ਆਪਣੇ ਸੱਚੇ ਮਿਤਰਾਂ ਦੇ ਘਰ ਆਏ ਹੋਏ ਹਨ । ਉਨ੍ਹਾਂ ਕਿਹਾ ਕਿ ਭਾਰਤ ਸਾਨੂੰ ਆਪਣਾ ਘਰ ਦਿਸਦਾ ਹੈ । ਅਸੀਂ ਕਾਮਨਾ ਕਰਦੇ ਹਾਂ ਕਿ ਇਥੇ ਸ਼ਾਂਤੀ ਤੇ ਖੁਸ਼ਹਾਲੀ ਦਾ ਵਾਸਾ ਹੋਵੇ ।

### ਵੈਂਕਟਰਮਨ ਵਲੋਂ ਸਵਾਗਤ

ਉਪ ਰਾਸ਼ਟਰਪਤੀ ਸ੍ਰੀ ਆਰ ਵੈਂਕਟਰਮਨ ਨੇ ਰੂਸੀ ਨੇਤਾ ਸ੍ਰੀ ਗੋਰਬਾਚੋਵ ਵਲੋਂ ਭਾਰਤ ਦੌਰੇ ਦਾ ਸਵਾਗਤ ਕਰਦਿਆਂ ਕਿਹਾ ਕਿ ਇਹ ਨਾ ਕੇਵਲ ਸਾਡੇ ਆਪਸੀ ਸਬੰਧਾਂ ਸਗੋਂ ਵਿਸ਼ਵ ਮਾਮਲਿਆਂ ਵਿਚ ਮਿਤਰਤਾ ਅਤੇ ਸਹਿਯੋਗ ਦੀ ਇਕ ਨਵੀਂ ਕੜੀ ਹੈ । ਪਾਰਲੀਮੈਂਟ ਦੇ ਕੇਂਦਰੀ ਹਾਲ ਵਿਚ ਸ੍ਰੀ ਗੋਰਬਾਚੋਵ ਦਾ ਸਵਾਗਤ ਕਰਦਿਆਂ ਉਪ ਰਾਸ਼ਟਰਪਤੀ ਨੇ ਕਿਹਾ ਕਿ ਰੂਸੀ ਅਤੇ ਭਾਰਤੀ ਨੇਤਾਵਾਂ ਵਲੋਂ ਇਕ ਦੂਜੇ ਦੇ ਦੇ ਦੇਸ਼ ਦੇ ਦੌਰੇ ਨਾਲ ਮਿਤਰਤਾ ਸਬੰਧ ਹੋਰ ਮਜ਼ਬੂਤ ਹੁੰਦੇ ਹਨ । ਸ੍ਰੀ ਵੈਂਕਟਰਮਨ ਜਿਹੜੇ ਰਾਜ ਸਭਾ ਦੇ ਚੇਅਰਮੈਨ ਹਨ ਨੇ ਭਾਰਤ ਦੇ ਲੋਕਾਂ ਵਲੋਂ ਰੂਸੀ ਆਗੂ ਅਤੇ ਉਨ੍ਹਾਂ ਦੇ ਵਫਦ ਦੇ ਮੈਂਬਰਾਂ ਨੂੰ ਸ਼ੁਭ ਆਗਮਨ ਕਿਹਾ ।

### ਰਾਜੀਵ ਦਾ ਭਾਸ਼ਨ

ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਰੂਸੀ ਆਗੂ ਦੇ ਮਾਨ ਵਿਚ ਹੋਏ ਪਾਰਲੀਮੈਂਟ ਦੇ ਦੋਵਾਂ ਹਊਸਾਂ ਦੇ ਸਾਂਝੇ ਇਜਲਾਸ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਰੂਸ ਨੇ ਹਰ ਮੁਸ਼ਕਲ ਘੜੀ ਵਿਚ ਭਾਰਤ ਦਾ ਸਾਥ ਦਿੱਤਾ ਅਤੇ ਇਕ ਆਧੁਨਿਕ ਆਰਥਿਕ ਢਾਂਚਾ ਕਾਇਮ ਕਰਨ ਵਿਚ ਮਦਦ ਦਿੱਤੀ ਉਨ੍ਹਾਂ ਕਿਹਾ ਕਿ ਰੂਸੀ ਆਗੂ ਦੀ ਇਸ ਯਾਤਰਾ ਚੋਂ ਪਤਾ ਲੱਗਦਾ ਹੈ ਕਿ ਰੂਸ ਭਾਰਤ ਨਾਲ ਆਪਣੀ ਮਿਤਰਤਾ ਨੂੰ ਕਿਤਨੀ ਮਹੱਤਤਾ ਦੇਂਦਾ ਹੈ । ਭਾਰਤ ਦੇ ਲੋਕਾਂ ਨੂੰ ਵੀ ਮੌਕਾ ਮਿਲਿਆ ਹੈ ਕਿ ਉਹ ਦਸ ਸਕਣ ਕਿ ਰੂਸ ਨਾਲ ਆਪਣੀ ਮਿਤਰਤਾ ਦੀ ਉਹ ਕਿਤਨੀ ਕਦਰ ਕਰਦੇ ਹਨ । ਸ੍ਰੀ ਰਾਜੀਵ ਗਾਂਧੀ ਨੇ ਕਿਹਾ ਕਿ ਇਸ ਸਮੇਂ ਵਿਸ਼ਵ ਵਿਚ ਸਮਝੌਤੇ ਅਤੇ ਅਮਨ ਦੀ ਲੋੜ ਹੈ । ਸਾਇੰਸ ਨੇ ਮਨੁਖ ਨੂੰ ਅਥਾਹ ਸ਼ਕਤੀ ਬਖਸ਼ੀ ਹੈ । ਅਮਨ ਦੁਆਰਾ ਹੀ ਮਨੁੱਖਤਾ ਇਸ ਸ਼ਕਤੀ ਤੋਂ ਸੰਭਵ ਤਬਾਹੀ ਤੋਂ ਬਚ ਸਕਦੀ ਹੈ । ਭਾਰਤ ਨੂੰ ਇਸ ਗੱਲ ਤੇ ਖੁਸ਼ੀ ਹੈ ਕਿ ਰੂਸ ਨੇ ਪੰਜ ਮਹਾਂਦੀਪਾਂ ਦੇ ੬ ਦੇਸ਼ਾਂ ਵਲੋਂ ਨਿਸ਼ਸ਼ਤਰੀਕਰਨ ਬਾਰੇ ਪੇਸ਼ ਤਜਵੀਜ਼ਾਂ ਨੂੰ ਪ੍ਰਵਾਨ ਕੀਤਾ । ਮਨੁਖਤਾ ਦਾ ਹਿਤ ਇਸ ਵਿਚ ਹੈ ਕਿ ਪ੍ਰਮਾਣੂ ਹਥਿਆਰ ਰੱਖਣ ਵਾਲੇ ਸਾਰੇ ਦੇਸ਼ ਇਨ੍ਹਾਂ ਹਥਿਆਰਾਂ ਦੇ ਖਤਰੇ ਲਈ ਸਹਿਮਤ ਹੋਣ । ਇਸ ਤੋਂ ਇਲਾਵਾ ਟਕਰਾਓ ਨੂੰ ਬਾਹਰੀ ਪੁਲਾੜ ਵਿਚ ਪੁਜਣ ਤੋਂ ਰੋਕਿਆ ਜਾਣਾ ਚਾਹੀਦਾ ਹੈ । (ਧਾ)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones : Office : 529033
Factory : 501973
Resi. : 536093

# BALWANT SINGH & SONS

Offce : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

# ਪ੍ਰਤੀਕਰਮ

ਆਪ ਦੀ ਮਿੱਠੀ ਤੇ ਭਿੰਨੀ ਸ਼ਖਸੀਅਤ ਵਾਂਗ 'ਵਰਿਆਮ' ਵੀ ਹਰ ਦਰਸ਼ਕ ਤੇ ਪਾਠਕ ਨੂੰ ਖਿੱਚ ਪਾਉਂਦਾ ਹੈ । ਇਸ ਵਾਰ ਨਵੰਬਰ ੧੯੯੬ ਦਾ ਅੰਕ ਤਾਂ ਵਿਸ਼ੇਸ਼ ਤੌਰ ਤੇ ਸਲਾਹੁਣ ਯੋਗ ਹੈ ।

ਮੈਂ ਆਪ ਦਾ ਸੰਪਾਦਕੀ - ਜਪ ਪ੍ਰਯੋਗ ਅੰਕ, ਸ. ਕਪੂਰ ਸਿੰਘ ਦਾ ਲੇਖ - ਬਾਬਾ ਪ੍ਰਤਾਪ ਸਿੰਘ ਜੀ ਦੀਆਂ ਕੁਝ ਯਾਦਾਂ, ਸੁਖਦੇਵ ਮਾਦਪੁਰੀ ਦਾ - ਭੈਣੀ ਸਾਹਿਬ ਅਤੇ ਸ.ਸ. ਚਰਨ ਸਿੰਘ ਸ਼ਹੀਦ ਦੀ ਕਵਿਤਾ, ਸੰਪ੍ਰਦਾਵਾਂ ਸਾਰੀਆਂ ਦੀ ਦੀ ਲੋੜ, ਆਦਿ ਰਚਨਾਵਾਂ ਪੜ੍ਹਕੇ ਬਹੁਤ ਪ੍ਰਭਾਵਿਤ ਹੋਇਆ ਹਾਂ । ਆਪ ਦੇ ਸੰਪਾਦਕੀ ਨੇ ਭੈਣੀ ਸਾਹਿਬ ਵਿਚ ਹੋ ਚੁਕੇ ਧਾਰਮਕ ਸਮਾਗਮਾਂ ਦੇ ਪਵਿਤਰ, ਸੰਗੀਤਮਈ ਤੇ ਰੂਹਾਨੀਅਤ-ਭਰੇ ਵਾਤਾਵਰਨ ਨੂੰ ਸਾਕਾਰ ਕਰ ਦਿਤਾ ਹੈ । ਸਮਾਗਮਾਂ ਦੀ ਰਸ-ਭਿੰਨੀ ਫੁਹਾਰ ਵਿਚ ਪਾਠਕ ਦੀ ਰੂਹ ਭਿੱਜ ਜਾਂਦੀ ਹੈ ।

ਸ. ਕਪੂਰ ਸਿੰਘ ਜੀ ਨੇ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਨੂੰ ਤਾਜ਼ਾ ਕੀਤਾ ਹੈ, ਉਥੇ ਆਪਣੇ ਇਕ ਨਿੱਜੀ ਅਲੌਕਿਕ ਤਜਰਬੇ ਨੂੰ ਅੰਕਿਤ ਕਰਕੇ ਪਾਠਕਾਂ ਨੂੰ ਅਚੰਭਿਤ ਕਰ ਤਿਾ ਹੈ । ਹੈਰਾਨੀ ਹੈ, ਕਿ ਸ. ਕਪੂਰ ਸਿੰਘ ਵਰਗਾ ਇਕ ਕੱਟੜ ਸਿੱਖ ਐਸਾ ਰਹੱਸਮਈ ਸਵੱਪਨ ਦੇਖ ਸਕਦਾ ਹੈ । ਵੈਸੇ ਇਸ ਤਜਰਬੇ ਨੂੰ ਅੰਕਿਤ ਕਰਨ ਵਿਚ ਸਰਦਾਰ ਜੀ ਦੀ ਸਾਹਿਤੱਕ ਈਮਾਨਦਾਰੀ ਸਲਾਹੁਣ ਯੋਗ ਹੈ ।

ਸੁਖਦੇਵ ਮਾਦਪੁਰੀ ਵਲੋਂ ਅਪਣੇ ਸੰਖੇਪ ਲੇਖ ਵਿੱਚ ਨਾਮਧਾਰੀ ਲਹਿਰ ਦਾ ਲਿਖਿਆ ਇਤਿਹਾਸ, ਕੁੱਜੇ ਵਿਚ ਸਮੁੰਦਰ ਬੰਦ ਕਰਨ ਦੇ ਤੁਲ ਹੈ । ਕੁਝ ਹੋਰ ਸਮੱਗਰੀ ਤੇ ਤਸਵੀਰਾਂ ਵੀ ਬੀਤੇ ਸਮੇਂ ਨੂੰ ਮੁੜ ਸਾਕਾਰ ਕਰਨ ਵਾਲੀਆਂ ਹਨ । 'ਵਰਿਆਮ' ਦਾ ਇਹ ਅੰਕ ਆਪਦੀ ਸੰਪਾਦਕ-ਕਲਾ ਦਾ ਇਕ ਸੁਚੱਜਾ ਤੇ ਸੁੰਦਰ ਨਮੂਨਾ ਹੈ । ਐਸੀ ਸੁਹਣੀ ਸਮੱਗਰੀ ਪ੍ਰਸਤੁਤ ਕਰਨ ਲਈ ਆਪ ਪਾਠਕਾਂ ਦੇ ਧੰਨਵਾਦ ਦੇ ਪਾਤਰ ਹੋ ।

**ਨਿਰੰਜਨ ਸਿੰਘ ਸਾਥੀ**

ਗੁਰੂ ਨਾਨਕ ਨਗਰ ਜਲੰਧਰ

ਨਵੇਂ ਅੰਕ ਵਿਚ ਰਤਨ ਸਿੰਘ ਦੀ ਉਰਦੂ ਕਹਾਣੀ ਪਸੰਦ ਆਈ । ਸ਼ੇਖ ਸਾਅਦੀ ਦੀਆਂ ਹਕਾਇਤਾਂ ਅੱਜ ਵੀ ਤਰੋ-ਤਾਜ਼ਾ ਨੇ । ਅਸੀਂ ਸਾਅਦੀ ਦੇ ਕਥਨ ਅੱਜ ਦੀ ਜ਼ਿੰਦਗੀ ਤੇ ਵੀ ਪੂਰੀ ਤਰ੍ਹਾਂ ਇਸਤੇਮਾਲ ਕਰ ਸਕਣੇ ਆਂ । ਗੁਲਿਸਤਾਂ ਅਤੇ ਬੋਸਤਾਂ ਦਾ ਜੇ ਸਿਲਸਲੇਵਾਰ ਪੰਜਾਬੀ ਤਰਜਮਾ ਵਰਿਆਮ ਵਿਚ ਛਾਪਿਆ ਜਾਏ ਤਾਂ ਪੰਜਾਬੀ ਜਗਤ ਤੇ ਸਾਹਿਤ ਲਈ ਸਹੀ ਖ਼ਿਦਮਤ ਹੋਵੇਗੀ ।

**ਖ਼ਾਲਿਦ ਹੁਸੈਨ**

ਜੰਮੂ

ਮੈਂ ਕਈ ਦਿਨਾਂ ਤੋਂ ਤੁਹਾਨੂੰ ਖ਼ਤ ਲਿਖੂੰ ਲਿਖੂੰ ਕਰ ਕਰ ਰਿਹਾਂ ਹਾਂ । ਗੱਲ ਇਹ ਹੈ ਕਿ ਤੁਸੀਂ ਅਫਰੀਕਾ ਫੇਰੀ ਵਿਚ ਨੈਰੋਬੀ ਦੇ ਵਰਨਣ ਵਿਚ ਅਜਾਇਬ ਕਮਲ ਦਾ ਜ਼ਿਕਰ ਕਰਦੇ ਕਰਦੇ ਅਜਾਇਬ ਚਿਤ੍ਰਕਾਰ ਦਾ ਨਾਂਅ ਵੀ ਲਿਖ ਗਏ । ਬਾਦਸ਼ਾਹੋ ਅਜਾਇਬ ਕਮਲ ਹੋਰੀਂ ਅਫਰੀਕਾ ਵਿਚ ਹਨ ਅਤੇ ਅਜਾਇਬ ਚਿਤ੍ਰਕਾਰ ਭਾਰਤ ਵਿਚ, ਸਗੋਂ ਲੁਦਿਹਾਣੇ ਵਿਚ ਹਨ । ਨਾਵਾਂ ਦੀ ਇਕਸਾਰਤਾ ਤਾਂ ਇਤਿਹਾਸਕਾਰਾਂ ਨੂੰ ਵੀ ਭੰਬਲ ਭੂਸਿਆਂ ਵਿਚ ਪਾ ਦਿਆ ਕਰਦੀ ਹੈ । ਪਰ ਜਦੋਂ ਅਫਰੀਕਾ ਵਾਲੇ ਸਜਣ ਪੜ੍ਹਨਗੇ ਤਾਂ ਕੀ ਮਹਿਸੂਸ ਕਰਨਗੇ ।

**ਸੁਰਜੀਤ ਖੁਰਸ਼ੀਦੀ**, ਕੋਟ ਮੰਗੂ ਰਾਏ

ਵਰਿਆਮ ਦਾ ਜੱਪ ਪ੍ਰਯੋਗ ਵਿਸ਼ੇਸ਼ ਅੰਕ ਆਪਣੇ ਵਿਚ ਬਹੁ-ਮੁਲੀ ਅਧਿਆਤਮਕ ਅਤੇ ਸਦਾਚਾਰਕ ਸਾਮਗਰੀ ਸਮੋਈ ਬੈਠਾ ਹੈ । ਤੁਸਾਂ ਬੜੀ ਜੁਗਤ ਦੇ ਨਾਲ ਮਜ਼ਮੂਨਾਂ ਅਤੇ ਤਸਵੀਰਾਂ ਨੂੰ ਸਮੋਇਆ ਹੈ । ਕਰਤਾਰ ਸਿੰਘ ਪੰਛੀ ਦੀ ਗ਼ਜ਼ਲ ਵੀਬ ਹੁਤ ਵੀਚਾਰ ਪ੍ਰਧਾਨ ਸੀ ਪਰ ਉਲਫ਼ਤ ਬਾਜਵਾ ਦੀ ਗ਼ਜ਼ਲ ਬਹੁਤ ਹੀ ਅਹਿਮ ਰਚਨਾ ਹੈ ਇਸ ਨੂੰ ਪੂਰੇ ਸਫ਼ੇ ਤੇ ਛਾਪਣਾ ਚਾਹੀਦਾ ਸੀ । ਵਰਿਆਮ ਦੇ ਸੁਆਦ ਕਾਰਨ ਸਾਡੇ ਵਰਗੇ ਅਧਾਰਮਕ ਬੰਦੇ ਵੀ ਸਾਰਾ ਕੁਝ ਪੜ੍ਹ ਜਾਂਦੇ ਹਨ ।

**ਕੁਲਵੰਤ ਸਿੰਘ**

ਜਮਸ਼ੇਦਪੁਰ

ਆਪ ਜੀ ਦਾ ਜੱਪ ਪ੍ਰਯੋਗ ਵਿਸ਼ੇਸ਼ ਅੰਕ ਪੜਿਆ ਬੜੀ ਖ਼ੁਸ਼ੀ ਹੋਈ ।

ਇਸ ਵਿਚ ਕਵੀ ਜੀ ਦਾ ਹਲਫਨਾਮਾ ਵੀ ਪੜ੍ਹਿਆ । ਹਲਫਨਾਮਾ ਲੈਣ ਦੀ ਅਸਲੀ ਤਾਰੀਖ਼ ਸ਼ਾਇਦ ਅਪਰੈਲ ੧੯੭੭ ਹੈ—ਜਿਹੜਾ ਇਸ ਪਹਿਰੇ ਨਾਲ ਸ਼ੁਰੂ ਹੁੰਦੀ ਹੈ — (ਅਪਰੈਲ ੧੯੭੭ ਵਿਚ ਇਕ ਰਾਤ ਮੈਨੂੰ ਵਿਚਾਰ ਆਇਆ, ਕਵੀ ਕਾਮਰੇਡਾਂ ਪਾਸ ਤਾਂ ਬੁਧੀਵਾਦੀਆਂ ਦਾ ਮੱਖਣ...)

ਇਹ ਸਾਰਾ ਪਹਿਰਾ ਪੜ੍ਹਕੇ ਇਸ ਤਰ੍ਹਾਂ ਜਾਪਿਆ ਹੈ ਕਿ

ਕਵੀ ਜੀ ਬਹੁਤ ਕੁਝ ਲਿਖਣਾ ਜਾਂ ਕਰਨਾ ਚਾਹੁੰਦੇ ਸਨ ਪਰ ਸਿਵਾਏ ਬੀਤੇ ਦੀਆਂ ਪੈੜਾਂ ਦੇ, ਉਹਨਾਂ ਵਲੋਂ ਲਿਖਿਆ ਹੋਇਆ ਹੋਰ ਕੁਝ ਨਹੀਂ ਮਿਲ ਸਕਿਆ। ਜਦ ਕਿ ਕਵੀ ਜੀ ਹੋਰ ਬਹੁਤ ਕੁਝ ਲਿਖ ਸਕਦੇ ਹਨ ਅਤੇ ਮੈਂ ਸਮਝਦਾ ਹਾਂ ਕਿ ਉਹਨਾਂ ਦੀ ਕਲਮ ਵਿਚ ਬੜਾ ਜ਼ੋਰ ਹੈ ਅਤੇ ਸਾਡੇ ਨਾਮਧਾਰੀ ਸਮਾਜ ਦਾ ਬਹੁਤ ਕੁਝ ਸੰਵਾਰ ਸਕਦੇ ਹਨ।

ਮੈਨੂੰ ਉਹਨਾ ਉਤੇ ਇਸੇ ਕਾਰਨ ਬੜਾ ਪ੍ਰੇਮ ਭਰਿਆ ਗੁੱਸਾ ਹੈ ਜਿਹੜਾ ਕਿ ਮੈਂ ਦੱਸ ਨਹੀਂ ਸਕਦਾ। ਆਪਣੇ ਪਿਆਰਿਆਂ ਨਾਲ ਕਿਸ ਤਰ੍ਹਾਂ ਦਾ ਗੁੱਸਾ ਹੁੰਦਾ ਹੈ। ਇਹ ਕਵੀ ਜੀ ਮੇਰੇ ਨਾਲੋਂ ਜ਼ਿਆਦਾ ਹੀ ਜਾਣਦੇ ਹਨ।

ਅਤੇ ਮੈਂ ਆਸ ਕਰਦਾ ਹਾਂ ਕਿ ਅਸੀਂ ਬੀਤੇ ਦੀਆਂ ਪੈੜਾਂ ਤੋਂ ਇਲਾਵਾ ਹੋਰ ਵੀ ਕਵੀ ਹੋਰਾਂ ਦੇ ਸਿਖਿਆ ਭਰੇ ਲੇਖ ਪੜ੍ਹਾਂਗੇ।

ਇਸ ਅੰਕ ਵਿਚ ਸਫਾ ੩੨ ਉਤੇ ਇਕ ਬੜੀ ਆਰਟਿਸਟਿਕ ਫੋਟੋ ਛਪੀ ਹੈ ਜੋ ਕਿ ਸੰਤ ਛੈਣੇ ਵਜਾਕੇ ਸ਼ਬਦ ਪੜ੍ਹ ਰਹੇ ਹਨ। ਸਾਰੀਆਂ ਫੋਟੋਆਂ ਬੜੀ ਮਿਹਨਤ ਨਾਲ ਚੁਣ ਕੇ ਲਾਈਆਂ ਗਈਆਂ ਹਨ ਜਿਨ੍ਹਾਂ ਵਿਚ ਬਹੁਤ ਸਾਰੀਆਂ ਪੁਰਾਣੀਆਂ ਇਤਹਾਸਕ ਹਨ ਅਤੇ ਸਾਂਭਣ ਯੋਗ ਹਨ।

ਉਲਫਤ ਬਾਜਵਾ ਦੀ ਗ਼ਜ਼ਲ ਬੜੀ ਪਿਆਰੀ ਹੀ ਨਹੀਂ ਬਲਕਿ ਅਜਕਲ ਜੋ ਕੁਝ ਹੋ ਰਿਹਾ ਹੈ ਉਸਦੀ ਸਹੀ ਨਿਸ਼ਾਨਦੇਹੀ ਕਰਦੀ ਹੈ।

ਮੈਂ ਉਲਫਤ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਡੇ ਸੋਹਣੇ ਵਿਚਾਰ ਗ਼ਜ਼ਲ ਰਾਹੀਂ ਸਾਨੂੰ ਦਿਤੇ ਹਨ।

ਹੋਰ ਅਸੀਂ ਸਾਰੇ ਪ੍ਰਵਾਰ ਵਲੋਂ ਵਰਿਆਮ ਨੂੰ ਸ਼ੁਭ ਕਾਮਨਾਵਾਂ ਭੇਜਦੇ ਹਾਂ ਤੇ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਵਰਿਆਮ ਜੁਗ ਜੁਗ ਚਲਦਾ ਰਹੇ।

**ਅਮਰੀਕ ਸਿੰਘ**
ਨਾਨਕ ਨਗਰ, ਜੰਮੂ

ਇਸ ਮਹੀਨੇ ਦਾ 'ਜਪ ਪ੍ਰਯੋਗ" ਅੰਕ ਵੇਖਿਆ ਅਤੇ ਪੜ੍ਹਿਆ। ਇਸ ਦੀ ਖ਼ੂਬਸੂਰਤੀ ਹਰ ਪਖੋਂ ਵੇਖਣ ਯੋਗ ਹੈ। ......"ਬੀਤੇ ਦੀਆਂ ਪੈੜਾਂ ਤੋਂ ਇਲਾਵਾ ਕਵੀ ਜੀ ਦਾ "ਹਲਫਨਾਮਾ" ਵੀ ਪੜ੍ਹਿਆ। ਮਨ ਵਿਚ ਇਕ ਸ਼ੰਕਾ ਉਠੀ ਹੈ ਕਿ ਇਹ "ਹਲਫਨਾਮਾ" ਕਿਉਂ ਦਾਖਲ ਕੀਤਾ ਗਿਆ ਹੈ? ਕੀ ਕਵੀ ਜੀ ਨੂੰ ਆਪਣੀ ਉਮਰ ਤਜਰਬੇ ਬਾਰੇ ਕੋਈ ਸ਼ੱਕ ਹੈ?

**ਬਲਦੇਵ ਸਿੰਘ, ਜਲੰਧਰ**

Registered No. NW/JL—253 MONTHLY WARIAM November 1986
Registered with the registerar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar—144001.